# ਸਿਮਰੌ ਸ੍ਰੀ ਹਰਿ ਰਾਇ



ਡਾ. ਗੁਰਚਰਨ ਸਿੰਘ ਔਲਖ

# ਸਿਮਰੋ ਸ੍ਰੀ ਹਰਿ ਰਾਇ

*(ਜੀਵਨ-ਕਥਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀਓ)*

**ਡਾ. ਗੁਰਚਰਨ ਸਿੰਘ ਔਲਖ**

ਐਮ.ਏ. (ਇਤਿਹਾਸ, ਅੰਗਰੇਜ਼ੀ, ਪੰਜਾਬੀ)

ਐਮ.ਐਡ.,ਪੀ.ਐਚ.ਡੀ.




EST. 1940

**ਲਾਹੌਰ ਬੁੱਕ ਸ਼ਾਪ**

2-ਲਾਜਪਤ ਰਾਏ ਮਾਰਕੀਟ, ਲੁਧਿਆਣਾ

**SIMRO SRI HAR RAI**

*by*

Dr. Gurcharan Singh Aulakh (M.A.Ph.D.)

ਪਹਿਲੀ ਛਾਪ : 1000 ਕਾਪੀ

ਦੂਸਰੀ ਵਾਰ : 2004

| | | |
|---|---|---|
| *ਮੁੱਲ* | : | *80/- ਰੁਪਏ* |
| *ਪ੍ਰਕਾਸ਼ਕ* | : | *ਤੇਜਿੰਦਰ ਬੀਰ ਸਿੰਘ, ਲਾਹੌਰ ਬੁੱਕ ਸ਼ਾਪ,*<br>*2-ਲਾਜਪਤ ਰਾਏ ਮਾਰਕੀਟ, ਨੇੜੇ ਸੁਸਾਇਟੀ ਸਿਨੇਮਾ,*<br>*ਲੁਧਿਆਣਾ । ਫ਼ੋਨ—2740738*<br>lahorebookshop40@Rediffmail.com |
| *ਲੇਜ਼ਰ ਸੈਟਿੰਗ* | : | *ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ।*<br>*ਫ਼ੋਨ—5095058* |
| *ਛਾਪਕ* | : | *ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।* |

*ਸਮ੍ਰਪਿਤ ਹੈ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ*
*ਤੇ ਉਹਨਾਂ ਦੇ ਅਨੁਯਾਈਆਂ—ਗੁਰਮਤਿ ਦੇ*
*ਪਾਂਧੀਆਂ ਅਤੇ ਇਤਿਹਾਸ ਦੇ ਸੂਝਵਾਨ*
*ਪਾਠਕਾਂ ਨੂੰ*

*॥ ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥*

**—ਸੁਖਮਨੀ ਸਾਹਿਬ—ਅਸ਼ਟਪਦੀ ੫ ਪਉੜੀ ੨)**

(ਆਦਿ ਗ੍ਰੰਥ; ਪੰ: ੨੬੮)

# ਤਤਕਰਾ


ਆਦਿਕਾ—ਮੁੱਖ ਸ਼ਬਦ 7

ਮਧਿਕਾ—ਕਾਂਡ

1. ਜਨਮ ਸ੍ਰੀ ਹਰਿ ਰਾਇ ਸਾਹਿਬ ਜੀ 9
2. ਵਿਆਹ ਅਤੇ ਸੰਤਾਨ 14
3. ਪਰਿਵਾਰਿਕ ਪਿਛੋਕੜ ਤੇ ਗੁਰਗੱਦੀ 23
4. ਸ੍ਰੀ ਗੁਰੂ ਹਰਿ ਰਾਇ ਸਾਹਿਬ ਸਮੇਂ ਸਿੱਖ ਧਰਮ ਦਾ ਵਿਕਾਸ 31
5. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਮੁਗ਼ਲ ਬਾਦਸ਼ਾਹ ਸ਼ਾਹਜਹਾਂ 'ਤੇ ਸ਼ਹਿਜ਼ਾਦਾ ਦਾਰਾ ਸ਼ਿਕੋਹ ਨਾਲ ਸੰਬੰਧ 39
6. ਸ੍ਰੀ ਗੁਰੂ ਜੀ ਦੀ ਕਸ਼ਮੀਰ-ਯਾਤਰਾ 47
7. ਸ੍ਰੀ ਗੁਰੂ ਹਰਿ ਰਾਇ ਸਾਹਿਬ, ਰਾਮ ਰਾਇ ਤੇ ਔਰੰਗਜ਼ੇਬ ਆਲਮਗੀਰ—ਸ਼ਹਿਨਸ਼ਾਹ ਹਿੰਦੁਸਤਾਨ 51
8. ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀਆਂ ਬਖ਼ਸ਼ਿਸ਼ਾਂ 59
9. ਸਿੱਖੀ ਸ਼ਰਧਾ ਦੀ ਸਿਖਰ 67
10. ਗੁਰਗੱਦੀ ਦੇ ਦਾਅਵੇਦਾਰਾਂ ਨਾਲ ਸੰਬੰਧ 71
11. ਗੁਰੂ ਜੀ ਦਾ ਸਰੂਪ ਤੇ ਸੁਭਾਵ 78
12. ਸਿਮਰੋ ਸ੍ਰੀ ਹਰਿ ਰਾਇ 86
13. ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੂੰ ਗੁਰਗੱਦੀ 90
14. ਜਲੁ ਜਲਹਿ ਖਟਾਨਾ 94
15. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨਾਲ ਸੰਬੰਧਿਤ ਅਸਥਾਨ 99

ਅੰਤਿਕਾ—

1. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਜੀਵਨ-ਬਿਉਰਾ 107
2. ਪੁਸਤਕ ਸੂਚੀ 108
3. ਸੋਢੀ ਪਾਤਸ਼ਾਹਾਂ ਦੀ ਬੰਸਾਵਲੀ 110

# ਮੁੱਖ ਸ਼ਬਦ

ਇਤਿਹਾਸ ਲਿਖਣ ਦਾ ਕਾਰਜ ਬਹੁਤ ਕਠਨ ਹੈ ਕਿਉਂਕਿ ਸਮੇਂ ਦੇ ਬੀਤਣ ਨਾਲ ਘਟਨਾਵਾਂ ਨੂੰ ਨਿਰਪੱਖਤਾ ਨਾਲ ਬਿਆਨ ਕਰਨ ਵਿਚ ਅਨੇਕਾਂ ਰੁਕਾਵਟਾਂ ਖੜੀਆਂ ਹੋ ਜਾਂਦੀਆਂ ਹਨ। ਹਰ ਲੇਖਕ ਘਟਨਾਵਾਂ ਨੂੰ ਆਪਣਾ ਨਵੇਕਲਾ ਰੰਗ ਦਿੰਦਾ ਹੈ। ਕਈ ਵਾਰ ਸੰਨ, ਸੰਮਤ ਦੀ ਅਸ਼ੁੱਧੀ ਸਾਰੇ ਸੰਦਰਭ ਨੂੰ ਨਵਾਂ ਰੂਪ ਦੇ ਦਿੰਦੀ ਹੈ। ਅਸਲੀਅਤ ਲੁਕ ਛਿਪ ਜਾਂਦੀ ਹੈ ਤੇ ਮਿੱਥ ਉੱਭਰ ਆਉਂਦੀ ਹੈ।

ਗੁਰੂ ਵਿਅਕਤੀਆਂ ਦੇ ਇਤਿਹਾਸ ਬਾਰੇ ਮਿੱਥਾਂ ਤੇ ਕਰਾਮਾਤਾਂ ਦਾ ਅੰਸ਼ ਜਦੋਂ ਭਾਰੂ ਹੋ ਜਾਂਦਾ ਹੈ ਤਾਂ ਇਤਿਹਾਸਕ ਵਿਅਕਤੀ ਦਾ ਮੁਹਾਂਦਰਾ ਲੁਪਤ ਹੋ ਜਾਂਦਾ ਹੈ। ਲਗਭਗ ਦਸ ਗੁਰੂ ਸਾਹਿਬਾਨ ਬਾਰੇ ਇਹ ਔਕੜ ਭਾਵੇਂ ਬਣੀ ਹੀ ਰਹਿੰਦੀ ਹੈ, ਪਰ ਇਤਿਹਾਸਕਾਰ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਬਾਰੇ ਕਰਾਮਾਤੀ ਘਟਨਾਵਾਂ ਤੇ ਮਿੱਥਾਂ, ਕਲਪਨਾਵਾਂ ਤੋਂ ਮੁਕਤ ਕਰਕੇ ਅਸਲੀਅਤ ਲੱਭਣ ਵਿਚ ਕਾਫੀ ਖੇਚਲ ਕਰਨੀ ਪੈਂਦੀ ਹੈ।

ਅਸਾਂ ਕੋਸ਼ਿਸ਼ ਇਹੋ ਕੀਤੀ ਹੈ ਕਿ 18ਵੀਂ ਸਦੀ ਦੇ ਮੂਲ ਲੇਖਕਾਂ ਜਿਵੇਂ ਕੇਸਰ ਸਿੰਘ ਛਿੱਬਰ, ਬਾਵਾ ਸਰੂਪ ਦਾਸ ਭੱਲਾ, ਬਾਵਾ ਕਿਰਪਾਲ ਦਾਸ, ਸਰੂਪ ਸਿੰਘ ਕੋਸ਼ਿਸ਼ ਆਦਿ ਦੀਆਂ ਰਚਨਾਵਾਂ ਵਿਚੋਂ ਕਲਪਨਾਵਾਂ ਵੱਖ ਕਰਕੇ ਅਸਲੀਅਤ ਦੇ ਨੇੜੇ ਪਹੁੰਚਿਆ ਜਾਵੇ। ਇਵੇਂ ਹੀ ਉੱਨ੍ਹੀਵੀਂ ਤੇ ਵੀਹਵੀਂ ਸਦੀ ਦੇ ਸ਼ਰਧਾਵਾਨ ਲੇਖਕਾਂ ਜਿਵੇਂ ਮਹਾਂ ਕਵੀ ਸੰਤੋਖ ਸਿੰਘ ਤੇ ਗਿਆਨੀ ਗਿਆਨ ਸਿੰਘ ਤੇ ਉਨ੍ਹਾਂ ਦੀਆਂ ਰਚਨਾਵਾਂ ਦੇ ਟੀਕਾਕਾਰਾਂ ਤੇ ਸੰਗ੍ਰਹਿ ਕਰਤਾਵਾਂ ਜਿਵੇਂ ਗਿਆਨੀ ਤਰਲੋਕ ਸਿੰਘ ਤੇ ਸੋਢੀ ਤੇਜਾ ਸਿੰਘ ਆਦਿ ਦੇ ਫੈਲਾਏ ਹੋਏ ਭਰਮ ਜਾਲ ਨੂੰ ਤੋੜੀਏ। ਪ੍ਰਸਿੱਧ ਇਤਿਹਾਸਕਾਰਾਂ ਡਾਕਟਰ ਗੰਡਾ ਸਿੰਘ, ਪ੍ਰਿੰਸੀਪਲ ਸਤਿਬੀਰ ਸਿੰਘ ਆਦਿ ਨੇ ਮੁੱਢਲਾ ਕੰਮ ਜ਼ਰੂਰ ਕੀਤਾ ਹੈ, ਪ੍ਰੰਤੂ ਡਾਕਟਰ ਗੰਡਾ ਸਿੰਘ ਹੁਰਾਂ ਦਾ ਕੰਮ ਇਤਨਾ ਸੰਖੇਪ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਜੀਵਨ ਇਤਿਹਾਸ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਪ੍ਰਿੰਸੀਪਲ ਸਤਿਬੀਰ ਸਿੰਘ ਹੁਰਾਂ ਨੇ ਸ਼ਰਧਾ ਵੱਸ ਮਿੱਥ ਤੇ ਕਲਪਨਾ ਦਾ ਸਹਾਰਾ ਲਿਆ ਹੈ ਜੋ ਇਤਿਹਾਸਕਾਰੀ ਦੇ ਪ੍ਰਤਿਕੂਲ ਹੈ। ਉਹਨਾਂ ਨੇ ਕੁਝ ਅਜਿਹੀਆਂ ਧਾਰਨਾਵਾਂ ਵੀ ਕਾਇਮ ਕੀਤੀਆਂ ਹਨ ਜੋ ਤੱਥਾਂ ਦੇ ਅਨੁਕੂਲ ਨਹੀਂ ਹਨ।

ਸਾਡੀ ਕੋਸ਼ਿਸ਼ ਇਹੋ ਰਹੀ ਹੈ ਕਿ ਪੁਰਾਤਨ ਤੇ ਆਧੁਨਕ ਲੇਖਕਾਂ ਦੀਆਂ ਗ਼ਲਤੀਆਂ ਤੋਂ ਪੱਲਾ ਬਚਾ ਕੇ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਦੇ ਇਤਿਹਾਸਿਕ ਵਿਅਕਤਿਤਵ ਨੂੰ ਪੰਜਾਬ ਦੇ ਲੋਕਾਂ ਸਨਮੁੱਖ ਪੇਸ਼ ਕਰ ਸਕੀਏ। ਸਾਨੂੰ ਇਸ ਕਾਰਜ ਵਿਚ ਕਿਤਨੀ ਕੁ ਸਫ਼ਲਤਾ ਮਿਲੀ ਹੈ, ਇਸ ਬਾਰੇ ਸਾਨੂੰ ਪਾਠਕਾਂ ਦੇ ਹੁੰਗਾਰੇ ਦਾ ਇੰਤਜ਼ਾਰ ਰਹੇਗਾ।

—ਗੁਰਚਰਨ ਸਿੰਘ

# 1. ਜਨਮ

ਸਿੱਖ ਧਰਮ ਦੇ ਛੇਵੇਂ ਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਪੰਜ ਪੁੱਤਰ ਤੇ ਇਕ ਲੜਕੀ ਸੀ। ਬਾਬਾ ਗੁਰਦਿੱਤਾ ਤੇ ਬੀਬੀ ਵੀਰੋ ਮਾਤਾ ਦਮੋਦਰੀ ਦੀ ਸੰਤਾਨ ਸਨ। ਮਾਤਾ ਨਾਨਕੀ ਨੇ ਅਣੀ ਰਾਏ, ਅਟੱਲ ਰਾਏ ਤੇ ਤੇਗ ਬਹਾਦਰ ਨੂੰ ਜਨਮ ਦਿੱਤਾ ਤੇ ਮਾਤਾ ਮਰਵਾਹੀ ਨੇ ਸੂਰਜ ਮੱਲ ਨੂੰ। ਸਭ ਸਾਹਿਬਜ਼ਾਦਿਆਂ 'ਚੋਂ ਬਾਬਾ ਗੁਰਦਿੱਤਾ ਜੀ ਵੱਡੇ ਸਨ।

ਬਾਬਾ ਗੁਰਦਿੱਤਾ ਜੀ ਦੀ ਸ਼ਾਦੀ ਬਟਾਲਾ ਵਿਖੇ ਭਾਈ ਰਾਮਾ ਜੀ ਦੀ ਲੜਕੀ ਅਨੰਤੀ ਨਾਲ ਹੋਈ ਸੀ। ਸਹੁਰੇ ਘਰ ਨਾਮ ਰਾਜ ਕੌਰ ਰੱਖਿਆ ਗਿਆ। ਬਾਬਾ ਗੁਰਦਿੱਤਾ ਜੀ ਦੇ ਦੋ ਬੇਟੇ ਸਨ। ਧੀਰਮੱਲ ਵੱਡਾ ਸੀ। ਉਸਦਾ ਜਨਮ ੧੬੨੭ ਈ. ਨੂੰ ਹੋਇਆ। ਹਰਿ ਰਾਇ ਜੀ ਦਾ ਜਨਮ ੧੬੩੦ ਈ. ਨੂੰ ਹੋਇਆ।

ਗੁਰਪ੍ਰਣਾਲੀਆਂ ਦੇ ਲੇਖਕਾਂ ਦਾ ਬਾਬਾ ਗੁਰਦਿੱਤਾ ਜੀ ਤੇ ਉਹਨਾਂ ਦੇ ਪਰਿਵਾਰ ਬਾਰੇ ਸੰਖੇਪ ਵੇਰਵਾ ਇੰਵ ਹੈ-ਕਵੀ ਸੌਂਧਾ ਸਿੰਘ ਸੰਧੂ ਜੱਟ ਪਿੰਡ ਕਾਲੇ ਕੇ ਲਿਖਦਾ ਹੈ ਕਿ ਬਾਬਾ ਗੁਰਦਿੱਤਾ ਜੀ ਦੀ ਪਤਨੀ ਦਾ ਨਾਮ ਰਾਜ ਕੌਰ ਸੀ ਤੇ ਉਹ ਸਤਵੇਂ ਗੁਰੂ ਹਰਿ ਰਾਇ ਜੀ ਦੇ ਮਾਤਾ ਜੀ ਸਨ।[1]

ਗੁਰਪ੍ਰਣਾਲੀ (2) ਦਾ ਲੇਖਕ ਲਿਖਦਾ ਹੈ—

"ਬਾਬੇ ਗੁਰਦਿਤੇ ਜੀ ਦੇ ਬੇਟਾ ਜਨਮਿਆਂ ਧੀਰਮੱਲ, ਸੰਮਤ ੧੬੮੩ ਮਾਘ ਦੀ ੧੩, ਦੂਜੇ ਬੇਟੇ ਗੁਰੂ ਹਰਿ ਰਾਇ ਜੀ ਜਨਮੇ।

ਫੇਰ ਬਾਬਾ ਗੁਰਦਿੱਤਾ ਜੀ ਅਸਵਾਰਾ ਕਰ ਗਏ, "ਸ੍ਰੀ ਕਰਤਾਰਪੁਰ ਜੀ, ਸੰਮਤ ੧੬੫੨, ਅਸੂ ਦੀ ੧੦।"[2]

ਸਤਵੇਂ ਸ੍ਰੀ ਗੁਰੂ ਹਰਿ ਰਾਇ ਜੀ ਜਨਮੇ ਬਾਬੇ ਗੁਰਦਿੱਤ ਜੀ ਦੇ ਘਰ, ਮਾਤਾ ਨੱਤੀ ਦੇ ਪੇਟੋਂ, ਸ੍ਰੀ ਕੀਰਤਪੁਰ ਜੀ ਵਿਚ ਸੰਮਤ ੧੬੮੬, ਮਾਘ ਦੀ ੩, ਭਰਣੀ ਨੱਛਤ੍ਰਹ ਵਿੱਚ ਬਾਰਾਂ ਘੜੀਆਂ ਰਾਤ ਗਈ।[3]

ਗੁਰਪ੍ਰਣਾਲੀ ੩ ਵਿਚ ਕਵੀ ਗੁਲਾਬ ਸਿੰਘ ਲਿਖਦਾ ਹੈ : ਬਾਬਾ ਗੁਰਦਿੱਤਾ ਜੀ ਜਨਮੇ ਬੁੱਧਵਾਰ, ਅਸੂ ਦੀ ਪੂਰਨਮਾਸੀ ਅੱਠ ਕੱਤਕ ੧੬੭੦ ਬਿ. ਨੂੰ ਮਾਤਾ ਦਮੋਦਰੀ ਦੇ ਘਰ ਡਰੋਲੀ ਵਿਚ।

---

1. ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ ਦੂਜਾ ਲਾਹੌਰ ਬੁਕ ਸ਼ਾਪ, ੧੯੮੨, ਪੰ. ੨੬੧
2. ਉਹੀ, ਪੰ. ੨੬੫
3. ਉਹੀ ਪੰ. ੨੬੫

ਬਾਬਾ ਗੁਰਦਿੱਤਾ ਜੀ ਸਮਾਣੇ ਕੀਰਤਪੁਰ ਪੰਜ ਚੇਤ, ਚੇਤਸੁਦੀ ਦਸ, ੧੬੨੦। ਕੁਲ ਉਮਰ ੨੪ ਸਾਲ ਤੇ ਕੁਛ ਦਿਨ।"[4]

ਕਵੀ ਭੁਲੇਖੇ ਦਾ ਸ਼ਿਕਾਰ ਹੈ। ਜੇ ਬਾਬੇ ਗੁਰਦਿੱਤੇ ਦੀ ਕੁਲ ਉਮਰ 24 ਸਾਲ ਤੋਂ ਉਪਰ ਸੀ ਤਾਂ ਅਕਾਲ ਚਲਾਣੇ ਦਾ ਸਾਲ ੧੬੨੪ ਬਣਦਾ ਹੈ।

ਬਾਬਾ ਗੁਰਦਿੱਤਾ ਜੀ ਦੇ ਵਿਆਹ ਬਾਰੇ ਵੀ ਗੁਲਾਬ ਸਿੰਘ ਭੁਲੇਖਾ ਪਾਉਂਦਾ ਹੈ। ਤੇ ਪੁੱਤਰਾਂ ਦੇ ਜਨਮ ਬਾਰੇ ਵੀ ਇਹੋ ਭੁਲੇਖਾ ਕਾਇਮ ਰੱਖਦਾ ਹੈ।

ਬਾਬਾ ਗੁਰਦਿੱਤਾ ਜੀ ਦਾ ਵਿਆਹ ੨ ਸਾਵਣ, ੧੬੭੮ ਬਿਕਰਮੀ ਨੂੰ ਕਰਤਾਰਪੁਰ ਵਿਚ ਰਾਮੇ ਖੱਤਰੀ ਤੇ ਸੁਖਦੇਵੀ ਦੀ ਸਪੁੱਤਰੀ ਨਿਹਾਲ ਕੌਰ ਨਾਲ ਹੋਇਆ। ਮਾਤਾ ਨਿਹਾਲ ਕੌਰ ਦਾ ਨਾਮ ਅਨੰਤੀ ਤੇ ਕਰਮ ਭਰੀ ਵੀ ਲਿਖਿਆ ਹੈ।

ਬਾਬਾ ਗੁਰਦਿੱਤਾ ਜੀ ਦਾ ਦੂਸਰਾ ਵਿਆਹ ਰਿਖਰਾਵਾਂ ਦੀ ਸਪੁੱਤਰੀ ਦਯਾ ਦੇਵੀ ਨਾਲ ੧੬੮੩ ਬਿਕਰਮੀ ਵਿਚ ਹੋਇਆ। ਇਹ ਵਿਆਹ ਛੇਵੇਂ ਪਾਤਸ਼ਾਹ ਦੀ ਸਲਾਹ ਤੋਂ ਬਿਨਾਂ ਹੋਇਆ।"[5]

ਬਾਬੇ ਗੁਰਦਿੱਤੇ ਦੇ ਘਰ ਦੋ ਪੁੱਤਰ ਹੋਏ। ਪਹਿਲਾ ਧੀਰਮੱਲ ਜਨਮਿਆ ੧੬੮੪ ਬਿਕਰਮੀ ਵਿਚ ਪਰ ਅੱਗੇ ਗੁਲਾਬ ਸਿੰਘ ਲਿਖਦਾ ਹੈ—

*ਮਾਘ ਦੀ ਤ੍ਰਯੋਦਸ ਮੇਂ ਸੰਮਤ ਹੂ ਸੋਲਾਂ ਸੈ*
*ਤ੍ਰਿਆਸੀ ਕਰਤਾਰਪੁਰ ਜਾਯੋ, ਦੂਜੀ ਮਾਯੋ ਹੈ।*[6]

ਕਵੀ ਤੇ ਭਰੋਸਾ ਕਰਨਾ ਮੁਸ਼ਕਲ ਹੈ। ੧੬੮੩ ਬਿਕਰਮੀ ਸਹੀ ਮੰਨੀਏ ਜਾਂ ੧੬੮੪ ਬਿਕਰਮੀ। ਦੋ ਵਿਆਹ ਵੀ ਕਿਵੇਂ ਸਹੀ ਮੰਨੇ ਜਾਣ ? ਕਵੀ ਅੱਗੇ ਲਿਖਦਾ ਹੈ—

ਗੁਰੂ ਹਰਿ ਰਾਇ ਜੀ ਪ੍ਰਗਟੇ ਕੀਰਤਪੁਰ, ਬਾਬਾ ਗੁਰਦਿੱਤਾ ਜੀ ਤੇ ਮਾਤਾ ਨਿਹਾਲ ਕੌਰ (ਦੂਸਰਾ ਨਾਮ ਅਨੰਤ ਕੌਰ) ਜੀ ਦੇ ਘਰ ਵੀਰਵਾਰ ਮਾਘ ੧੬੮੮ ਬਿਕਰਮੀ..."[7]

ਲਗਭਗ ਇਹੋ ਵੇਰਵਾ ਗੁਰਪ੍ਰਣਾਲਕਾ ਦਾ ਅਗਿਆਤ ਲੇਖਕ ਬਾਬਾ ਗੁਰਦਿੱਤਾ ਜੀ ਦੇ ਦੋ ਵਿਆਹਾਂ ਤੇ ਬਾਬਾ ਜੀ ਦੇ ਦੋਹਾਂ ਸਪੁੱਤਰਾਂ ਬਾਰੇ ਦਿੰਦਾ ਹੈ।[8]

ਗੁਰਪ੍ਰਣਾਲੀ ੨ ਦਾ ਲੇਖਕ ਵੀ ਬਾਬਾ ਗੁਰਦਿੱਤਾ ਜੀ ਦੇ ਦੋ ਵਿਆਹਾਂ ਦੀ ਗੱਲ ਕਰ ਦਾ ਹੈ—

"ਬਾਬਾ ਗੁਰਦਿੱਤਾ ਵਿਆਹੇ ੯ ਸਾਵਣ, ੧੬੮੩ ਬਿਕਰਮੀ। ਮਹਿਲ ਮਾਤਾ ਕਰਮ ਭਰੀ ਆਏ। ਉਹਨਾਂ ਘਰ ਧੀਰਮੱਲ ਜਨਮਿਆ, ੧੩ ਮਾਘ, ੧੬੮੪ ਬਿਕਰਮੀ—

ਬਾਬੇ ਗੁਰਦਿੱਤੇ ਤੇ ਮਾਤਾ ਦਇਆ ਦੇਵੀ ਘਰ ਜਨਮੇ ਹਰਿ ਰਾਏ ਜੀ।"[9]

---

4. ਉਹੀ, ਪੰ. ੨੭੩
5. ਉਹੀ, ਪੰ. ੨੭੪
6. ਉਹੀ ਪੰ. ੨੭੪
7. ਉਹੀ, ਪੰ. ੨੭੫
8. ਉਹੀ, ਪੰ. ੨੮੮
9. ਉਹੀ, ਪੰ. ੩੦੮

ਬਾਬਾ ਗੁਰਦਿੱਤਾ ਜੀ ਦੇ ਦੋ ਵਿਆਹਾਂ ਦੀ ਗੱਲ ਤਾਂ ਭਾਵੇਂ ਗਿਆਨੀ ਗਿਆਨ ਸਿੰਘ ਜੀ ਨੇ ਵੀ ਕੀਤੀ ਹੈ, ਪਰ ਉਹਨਾਂ ਨੇ ਬਾਬਾ ਜੀ ਦੇ ਦੋਹਾਂ ਪੁੱਤਰਾਂ ਧੀਰਮੱਲ ਤੇ ਹਰਿ ਰਾਇ ਜੀ ਦਾ ਜਨਮ ਮਾਤਾ ਅਨੰਤੀ (ਨਿਹਾਲ ਕੌਰ, ਰਾਜ ਕੌਰ) ਤੋਂ ਹੋਇਆ ਹੀ ਲਿਖਿਆ ਹੈ। ਬਾਬਾ ਗੁਰਦਿੱਤਾ ਜੀ ਦੇ ਅਕਾਲ ਚਲਾਣੇ ਬਾਰੇ ਜੋ ਸੰਮਤ ੧੬੯੩ ਬਿਕਰਮੀ ਹੋਇਆ, ਗਿਆਨੀ ਗਿਆਨ ਸਿੰਘ ਨੇ ਇਉਂ ਲਿਖਿਆ ਹੈ—"ਏਸੇ ਸਾਲ ਬਾਬੇ ਗੁਰਦਿੱਤੇ ਦਾ ਚਲਾਣਾ ਹੋਇਆ, ਏਸਦੇ ਬਾਬਤ ਮੁਨਸ਼ੀ ਮੁਹਾਵਲੀ ਨੇ ਤਵਾਰੀਖ ਅੰਮ੍ਰਿਤਸਰ ਵਿਚ ਦਬਿਸਤਾਨ ਮਜ਼ਾਹਬ ਦਾ ਹਵਾਲਾ ਦੇਕੇ ਐਉਂ ਲਿਖਿਆ ਹੈ—'ਨਾਗੋਰਾਏ ਇਕ ਕਲਾਨੌਰ ਦਾ ਖੱਤ੍ਰੀ ਆਪਣੇ ਕੁਟੰਬ ਸਮੇਤ ਗੁਰੂ ਜੀ ਦੇ ਦਰਸ਼ਨ ਨੂੰ ਆਇਆ, ਉਸਦੀ ਬੇਟੀ ਵਲ ਚਿਰ ਤਕ ਗੁਰੂ ਜੀ ਦੇਖਦੇ ਰਹੇ, ਓਨ ਜਾਣਿਆ ਗੁਰੂ ਜੀ ਦਾ ਦਿਲ ਏਸ ਉਤੇ ਆਇਆ ਹੈ, ਹੱਥ ਜੋੜ ਕੇ ਬੇਨਤੀ ਕੀਤੀ ਸੱਚੇ ਪਾਤਸ਼ਾਹ ! ਆਪ ਦੀ ਇੱਛਯਾ ਹੋਵੇ ਤਾਂ ਏਸਨੂੰ ਆਪਣੀ ਦਾਸੀ ਕਰ ਲਉ। ਗੁਰੂ ਜੀ ਬੋਲੇ ਏਸ ਵਾਸਤੇ ਅਸੀਂ ਨਹੀਂ ਦੇਖਦੇ। ਅਸੀਂ ਤਾਂ ਕੇਵਲ ਏਸਦੇ ਅਨੂਪ ਸਰੂਪ ਵੰਨੀ ਜੋ ਕਰਤਾਰ ਨੇ ਏਸ ਨੂੰ ਬਖਸ਼ਿਆ ਹੈ ਦੇਖਦੇ ਸੇ, ਸਿੱਖ ਦੀ ਬੇਟੀ ਸਾਡੀ ਬੇਟੀ ਹੈ.......ਏਧਰ ਟਿੱਕੇ ਗੁਰਦਿੱਤੇ ਜੀ ਨੇ ਓਸਦੇ ਅਤੀਸੁੰਦ੍ਰ ਸਰੂਪ ਉਤੇ ਮੋਹਿਤ ਹੋਕਰ ਓਸ ਨਾਲ ਸ਼ਾਦੀ ਕਰਨੀ ਠਹਿਰਾ ਲੀਤੀ, ਗੁਰੂ ਹਰ ਰਾਇ ਜੀ ਦੀ ਮਾਤਾ ਨੇ ਆਪਣੇ ਉਤੇ ਸੌਂਕਣ ਆਉਣ ਦਾ ਦੁੱਖ ਮੰਨਕੇ ਗੁਰੂ ਸਾਹਿਬ ਪਾਸ ਜਾ ਦੱਸਿਆ ਤੇ ਰੁਦਨ ਕੀਤਾ ਤਾਂ ਗੁਰੂ ਜੀ ਨੇ ਟਿੱਕੇ ਸਾਹਿਬ ਨੂੰ ਬੁਲਾਕੇ ਆਖਿਆ ਏਸਨੂੰ ਅਸੀਂ ਭਰੀ ਸਭਾ ਵਿਚ ਬੇਟੀ ਕਹਿਚੁਕੇ ਹਾਂ ਤੈਨੂੰ ਬਯਾਹੁਣੀ ਯੋਗ ਨਹੀਂ; ਟਿੱਕਾ ਗੁਰੂ ਜੀ ਪਾਸ ਤਾਂ ਮੁੱਕਰ ਕੇ ਸੌਂਹ ਖਾ ਗਿਆ ਪਰ ਚੋਰੀ ਬਯਾਹ ਲੀਤੀ....'"[10]

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਪਿਤਾ ਦੀ ਹੁਕਮ ਅਦੂਲੀ ਕਰਨ ਪਿੱਛੋਂ ਸ਼ਿਕਾਰ ਜਾਂਦਿਆਂ, ਗਊ ਦਾ ਮਾਰਿਆ ਜਾਣਾ ਤੇ ਫਿਰ ਗਊ ਜ਼ਿੰਦਾ ਕਰਨ ਕਰਕੇ ਗੁਰੂ ਜੀ ਦਾ ਉਸ ਨਾਲ ਨਾਰਾਜ਼ ਹੋਣਾ ਮਨ ਤੇ ਅਸਰ ਕਰ ਗਿਆ। ਗੁਰੂ ਜੀ ਨੇ ਵੀ ਕਹਿਲਾ ਭੇਜਿਆ ਕਿ 'ਸਾਨੂੰ ਮੂੰਹ ਨ ਦਿਖਲਾਵੀਂ।' ਬਾਬਾ ਜੀ ਅਸੂ ਸੁਦੀ ੧੦ ਸੰਮਤ ੧੬੯੩ ਬਿਕਰਮੀ ਨੂੰ ਅਕਾਲ ਚਲਾਣਾ ਕਰ ਗਏ। ਗੁਰੂ ਜੀ ਨੇ ਨਾਗੋ ਰਾਏ ਨੂੰ, ਜਿਸਦੀ ਬੇਟੀ ਗੁਰਦਿੱਤੇ ਜੀ ਨੇ ਬਯਾਹ ਕੇ ਛੋਹੀ ਭੀ ਨਹੀਂ ਸੀ, ਹੁਕਮ ਦਿੱਤਾ, ਏਸ ਦੇਵੀ ਨੂੰ ਘਰ ਲੈ ਜਾਕੇ ਹੋਰ ਜਗ੍ਹਾ ਬਯਾਹ ਦੇਹੋ।"[11]

ਜੇਕਰ ਬਾਬਾ ਗੁਰਦਿੱਤਾ ਜੀ ਦੇ ਇਹ ਦੋ ਵਿਆਹ ਵੀ ਮੰਨ ਲਈਏ ਤਾਂ ਸੰਤਾਨ ਤਾਂ ਮਾਤਾ ਅਨੰਤੀ ਦੀ ਹੀ ਸੀ ਜਿਹਨਾਂ ਦਾ ਬਾਬਾ ਗੁਰਦਿੱਤਾ ਜੀ ਨਾਲ ੧੬੨੧ ਈਸਵੀ ਨੂੰ ਵਿਆਹ ਹੋਇਆ ਸੀ। ਉਹਨਾਂ ਦਾ ਪਹਿਲਾ ਬੇਟਾ ਧੀਰਮੱਲ ੧੦ ਜਨਵਰੀ, ੧੬੨੬ ਈ. ਨੂੰ ਤੇ ਹਰਿ ਰਾਇ ਜੀ ੧੬ ਜਨਵਰੀ ੧੬੩੦ ਈ. ਨੂੰ ਪੈਦਾ ਹੋਏ।

---

10. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੫੭੫-੫੭੬

11. ਉਹੀ, ਪੰ. ੫੭੭

ਇਸ ਸੂਰਜੀ ਹਕੀਕਤ ਦੇ ਹੁੰਦਿਆਂ ਹੋਇਆਂ ਵੀ ਗਿਆਨੀ ਤਰਲੋਕ ਸਿੰਘ ਤੇ ਕੁਝ ਹੋਰ ਲੇਖਕ ਭੁਲੇਖਾ ਖਾਣੋ ਤੇ ਪਾਉਣੋ ਨਹੀਂ ਟਲੇ। ਉਹ ਲਿਖਦਾ ਹੈ ਕਿ ਭਾਈ ਘੋਰਾ ਨਾਮ ਦਾ ਖੱਤਰੀ ਜੋ ਕਲਾਨੌਰ ਦੇ ਰਹਿਣ ਵਾਲਾ ਸੀ, ਗੁਰੂ ਦਰਬਾਰ ਵਿਚ ਆਇਆ, ਉਸਨੇ ਆਪਣੀ ਸੁੰਦਰ ਪੁੱਤਰੀ ਗੁਰੂ ਜੀ ਦੇ ਲੜ ਲਾਉਣੀ ਚਾਹੀ। ਪਰ ਗੁਰੂ ਜੀ ਨੇ ਉਸਨੂੰ ਅਜਿਹੀ ਸੋਚ ਤੋਂ ਵਰਜ ਦਿੱਤਾ। ਪਿੱਛੋਂ ਬਾਬਾ ਗੁਰਦਿੱਤਾ ਜੀ ਨੇ ਉਸ ਮੁਟਿਆਰ ਨਾਲ ਗੁਰੂ ਜੀ ਤੋਂ ਚੋਰੀ ਵਿਆਹ ਕਰਵਾ ਲਿਆ। ਗੁਰੂ ਜੀ ਕੋਲ ਮਾਤਾ ਅਨੰਤੀ ਵੱਲੋਂ ਬਾਬਾ ਗੁਰਦਿੱਤਾ ਦੀ ਸ਼ਕਾਇਤ ਕੀਤੀ ਗਈ ਤਾਂ ਬਾਬਾ ਗੁਰਦਿੱਤਾ ਜੀ ਝੂਠ ਬੋਲ ਕੇ ਟਾਲਾ ਕਰ ਗਏ। ਮਗਰੋਂ ਜਦੋਂ ਸ਼ਿਕਾਰ ਗਏ ਤਾਂ ਗਊ ਮਾਰੀ ਗਈ ਤੇ ਫਿਰ ਜਿਉਂਦੀ ਵੀ ਕਰ ਦਿੱਤੀ। ਗੁਰੂ ਜੀ ਨੇ ਮੂੰਹ ਨਾ ਵਿਖਾਉਣ ਦਾ ਆਦੇਸ਼ ਦਿੱਤਾ ਤਾਂ ਚੇਤ੍ਰ ਸ਼ੁਦੀ ੧੦ ਸੰਮਤ ੧੬੨੫ ਨੂੰ ਚੜ੍ਹਾਈ ਕਰ ਗਏ।[12]

ਗਿਆਨੀ ਤਰਲੋਕ ਸਿੰਘ, ਭਾਈ ਰਣਧੀਰ ਸਿੰਘ "ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ ਦੇ ਖੋਜੀ ਤੇ ਗੁਰ ਪ੍ਰਣਾਲੀਆਂ" ਨਾਮ ਦੀ ਪੁਸਤਕ ਦੇ ਸੰਪਾਦਕ ਨੂੰ ਆਪਣਾ ਆਧਾਰ ਬਣਾ ਕੇ ਲਿਖਦੇ ਹਨ ਕਿ ਭਾਈ ਘੋਰਾ ਦੀ ਕੰਨਿਆ ਦਇਆ ਦੇਵੀ ਦਾ ਡੋਲਾ ਪਿਤਾ ਨੂੰ ਦਸੇ ਪੁਛੇ ਬਿਨਾਂ ਬਾਬਾ ਗੁਰਦਿੱਤਾ ਨੇ ਪ੍ਰਵਾਨ ਕਰ ਲਿਆ ਸੀ।....ਉਸ ਮੌਕੇ ਜਦੋਂ ਬਾਬਾ ਗੁਰਦਿੱਤਾਜੀ ੧੬੨੫ ਨੂੰ ਚਲਾਣਾ ਕਰ ਗਏ ਤਾਂ ਨਵੀਂ ਵਿਆਹੀ ਬੀਬੀ ਦਾ ਪੈਰ ਭਾਰਾ ਹੋ ਚੁੱਕਾ ਸੀ। ਗੁਰੂ ਹਰਿ ਗੋਬਿੰਦ ਪਾਸੋਂ ਬੀਬੀ ਨੇ ਉਦਰ ਨਿਵਾਸੀ ਬਾਲਕ ਵਾਸਤੇ ਸ਼ੁੱਧ ਬਚਨ ਲੈ ਗਏ ਸਨ। ਇਸੇ ਬਚਨ ਕਰਕੇ ਤਿੰਨ ਵਰ੍ਹੇ ਪਹਿਲੋਂ ਹੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੁਰਿਆਈ ਦਾ ਟਿੱਕਾ ਦਿੱਤਾ। ਇਹ ਬਾਲਕ ਹਰਿ ਰਾਇ ਸੀ ਜੋ ਸੰਮਤ ੧੬੯੬ ਮਾਘ ਪ੍ਰਵਿਸ਼ਟਾ ੧੩ ਨੂੰ ਪ੍ਰਗਟ ਹੋਏ। ਜਾਪਦਾ ਹੈ ਕਿ ਦੂਸਰੇ ਵਿਆਹ ਦੀ ਕਲਪਨਾ ਪਹਿਲਾਂ ਪਹਿਲਾਂ "ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ" ਦੇ ਕਰਤਾ ਕੇਸਰ ਸਿੰਘ ਛਿੱਬਰ ਨੇ ਕੀਤੀ ਤੇ ਫਿਰ ਅੱਗੋਂ ਗੁਰਪ੍ਰਣਾਲੀਆਂ ਦੇ ਲੇਖਕਾਂ, ਮਹਾਕਵੀ ਸੰਤੋਖ ਸਿੰਘ ਤੇ ਖੋਜੀਆਂ ਤੇ ਟੀਕਾਕਾਰਾਂ ਜਿਵੇਂ ਰਣਧੀਰ ਸਿੰਘ ਤੇ ਗਿਆਨੀ ਤਰਲੋਕ ਸਿੰਘ ਨੇ ਆਪਣੀ ਆਪਣੀ ਅਕਲ ਦੇ ਘੋੜੇ ਦੌੜਾਏ ਪਰ ਤਰਕ ਨੂੰ ਨੇੜੇ ਨਾ ਢੁੱਕਣ ਦਿੱਤਾ। ਕੇਸਰ ਸਿੰਘ ਲਿਖਦਾ ਹੈ ਕਿ ਜਦੋਂ ਬਾਬੇ ਗੁਰਦਿੱਤੇ ਨੇ ੧੬੮੩ ਬਿਕਰਮੀ ਵਿਚ ਦੂਸਰਾ ਵਿਆਹ ਕੀਤਾ ਤਾਂ ਮਹਾਰਾਜ ਨੇ ਕੁੜੀਆਂ ਨੂੰ ਗਾਉਂਦਿਆਂ ਵੇਖ ਆਖਿਆ ਕਿ ਕੌਣ ਰੋਂਦਾ ਹੈ।' ਬਾਬਾ ਗੁਰਦਿੱਤਾ ਦੀ ਦੂਸਰੀ ਪਤਨੀ ਨਿਮਾਣੀ ਹੋਕੇ ਗੁਰੂ ਚਰਨ ਢਪਿ ਪਈ। ਤਾਂ ਗੁਰੂ ਜੀ ਨੇ ਉਸਨੂੰ ਵਰ ਦਿੱਤਾ ਕਿ "ਸਭ ਕਿਛੁ ਤੇਰਾ ਹੀ ਹੋਇ ਰਹਿਆ।"

ਜੇ ਵਿਆਹ ਗੁਰੂ ਜੀ ਦੀ ਆਗਿਆ ਨਾਲ ਨਹੀਂ ਸੀ ਤਾਂ ਬਾਬਾ ਗੁਰਦਿੱਤਾ ਨੂੰ ਸਰੀਰ ਤਿਆਗਣਾ ਪਿਆ ਪਰ ਉਸਦੀ ਪਤਨੀ ਨੂੰ ਵਰ ਦੇ ਦਿੱਤਾ। ਇਹ ਕਿਵੇਂ ਤਰਕ-ਸੰਗਤ ਹੋ ਸਕਦਾ ਹੈ ? ਫਿਰ ਇਹ ਵੀ ਵੇਖੋ ਕਿ ਝੱਟ ਵਿਆਹ, ਵਿਆਹ ਪਿੱਛੋਂ ਬਾਬੇ

12. ਗਿਆਨੀ ਤਰਲੋਕ ਸਿੰਘ ਸੋਢੀ ਚਮਤਕਾਰ (ਟੀਕਾ ਸੂਰਜ ਪ੍ਰਕਾਸ਼) ਪੰ. ੫੯੨-੪੨੧
13. ਉਹੀ, ੪੨੭

ਗੁਰਦਿੱਤੇ ਦਾ ਚਲਾਣਾ ਤੇ ਫਿਰ ਬਾਲਕ ਦਾ ਗਰਭ 'ਚ ਹੋਣਾ ਤੇ ਸਭ ਕੁਛ ਦਾ ਮਾਲਕ ਵੀ ਉਹ ਬਣ ਜਾਵੇ। ਇਹ ਹਕੀਕਤ ਤੋਂ ਕੋਹਾਂ ਦੂਰ ਹੈ। ਛਿੱਬਰ ਦੀ ਉਡਾਰੀ ਵੇਖੋ—[14]

*ਦਇਆ ਦੇਵੀ ਨਾਉਂ ਬੀਬੀ ਬੇਟੀ ਸਿੱਖ ਰਿਖਰਾਵਾਂ ਦੀ।*
*ਬਾਬਾ ਗੁਰਦਿੱਤੇ ਕੀਤਾ ਕਾਰਜ ਨਾਲ ਜੰਞ ਚੜੀ ਭਿਰਾਵਾਂ ਦੀ।*
*ਨਾ ਪਿਤਾ ਪਾਸੋਂ ਪੁਛਿਆ, ਨਾ ਪਿਤਾ ਦੀ ਲਈ ਸਲਾਹ।*
*ਕੀਤਾ ਅਪਨੇ ਆਪ ਬੇਪਰਵਾਹੀ ਨਾਲ ਵਿਆਹੁ।੧੩੦॥*

... ... ... ... ... ... ... ...

*ਇਸ ਕਰਿਸਾਹਿਬ ਡੋਲਾ ਛਡਿਆ ਸੀ ਮੋੜ ਗੁਰਦਿੱਤ ਵੀਆਹਿਆ।*
*ਕੁੜੀਆਂ ਸੇ ਗਾਂਵਦੀਆਂ ਸੁਣ ਕੇ ਇਹ ਬਚਨ ਅਲਾਇਆ।*

*ਏਹੁ ਕਿਥੇ ਕਰਦੀਆਂ ਹੈਨ ਰਦੁਨ ਸਾਹਿਬ ਇਉਂ ਕਹਿਆ।*
*ਬੀਬੀ ਦਇਆ ਦੇਵੀ ਸੁਣਿਆ ਏਹ ਸੁਖਨ ਮਨਵਿਰਕਤ ਹੋਇ ਰਹਿਆ॥੧੩੨॥*

*ਮਨ ਮਹਿਕਹਿਆ ਮੈਂ ਹਾਂ ਨੁਖਾ ਸਾਹਿਬ ਸਸੁਰੇ ਮੁਰੇ ਤਾਈਂ।*
*ਜੋ ਮੈਨੂੰ ਇਕਲੇ ਹਥਿ ਲਗਨਿ ਤਾਂ ਮੈਂ ਚਰਨੀ ਲਗਿ ਬਿਰਥਾ ਸੁਨਾਈਂ।*
*ਸੋ ਇਕ ਦਿਨ ਧਾਮ ਆਂਵਦੇ ਮਾਰਗਿ ਤਿਨ ਗਹੇ।*
*ਡਿਗ ਚਰਨਾਂ ਉਪਰਿ ਰੋਇ ਰੋਇ ਕੇ ਕਹੇ॥੧੩੩॥*

*ਮੈਂ ਹਾਂ ਨਿਆਣੀ ਮੇਰਾ ਕੋਈ ਨਹੀਂ।*
*ਮੇਰੇ ਕਾਰਜੁ ਵਿਚਿ ਜੋ ਗਾਂਵਦੀਆਂ ਨੂੰ ਜੋ ਤੁਸਾਂ ਰੁਦਨ ਕਹੀ।*
*ਮੈਂ ਆਪ ਨਹੀਂ ਆਈ ਮਾਪੇ ਲੈ ਆਏ।*
*ਮੇਰੇ ਕਹੇ ਕੀ ਹਥਿ ਹੈ ਤੁਸਾਂ ਜੋ ਐਸੇ ਮੰਦੇ ਸੁਖਨ ਅਲਾਏ॥੧੩੪॥*
*ਮੈਂ ਨਿਮਾਣੀ ਮੇਰਾ ਕੋਈ ਨਹੀਂ। ਨਾਲੇ ਪਕੜੇ ਚਰਨ ਨਾਲੇ ਰੋਵੈ ਮੂੰਹੋਂ ਨਿਮਾਣੀ ਕਹੀ।*

*ਸਾਹਿਬ ਭਏ ਦਇਆਲ ਬਚਨ ਏਹੁ ਤਬ ਕਹਿਆ।*
*ਤੂੰ ਕਿਉਂ ਨਿਮਾਣੀ ਸਭ ਕਿਛੁ ਤੇਰਾ ਹੀ ਹੋਇ ਰਹਿਆ॥੧੩੫॥*

ਛਿੱਬਰ ਦੀ ਨਾ ਤਾਂ ਕਹਾਣੀ ਭਰੋਸੇਯੋਗ ਹੈ ਨਾ ਹੀ ਸੰਮਤ ਤੇ ਤਾਰੀਖਾਂ। ਉਹ ਗੁਰੂ ਹਰਿਰਾਇ ਜੀ ਨੂੰ ੧੬੪੨ ਨੂੰ ਗੁਰਿਆਈ ਦੇਣ ਦੀ ਗੱਲ ਕਰਦਾ ਹੈ ਜਦੋਂ ਕਿ ਅਜੇ ਬਾਬਾ ਗੁਰਦਿੱਤਾ ਜੀ ਦਾ ਚਲਾਣਾ ਵੀ ਨਹੀਂ ਸੀ ਹੋਇਆ।

ਸਾਡਾ ਵਿਚਾਰ ਹੈ ਕਿ ਬਾਬਾ ਗੁਰਦਿੱਤਾ ਜੀ ਦਾ ਵਿਆਹ ਜੋ ਬਟਾਲੇ ਨਿਵਾਸੀ ਰਾਮਾ ਜੀ ਦੀ ਲੜਕੀ ਮਾਤਾ ਅਨੰਤੀ ਨਾਲ ਹੋਇਆ ਸੀ, ਉਸਦੀ ਕੁੱਖੋਂ ਹੀ ਧੀਰਮੱਲ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਜਨਮ ਕ੍ਰਮਵਾਰ 1626 ਈਸਵੀ ਤੇ 1631 ਈਸਵੀ ਨੂੰ ਹੋਇਆ। ਇਹ ਕਹਿਣਾ ਕਿ ਹਰਿ ਰਾਇ ਜੀ ਦਾ ਜਨਮ ਰਿਖਰਾਵਾਂ ਦੀ ਲੜਕੀ ਦਇਆ ਦੇਵੀ ਨਾਲ ਹੋਇਆ, ਕਿਸੇ ਤਰ੍ਹਾਂ ਵੀ, ਮੰਨਣਯੋਗ ਨਹੀਂ। ਗੁਰੂ ਹਰਿ ਗੋਬਿੰਦ ਸਾਹਿਬ ਨੇ ਜੇ ਉਹ ਵਿਆਹ ਪ੍ਰਵਾਨ ਨਹੀਂ ਕੀਤਾ (ਜੇ ਹੋਇਆ ਵੀ ਹੋਵੇ) ਤਾਂ ਉਸ ਵਿਆਹ ਦੀ ਸੰਤਾਨ ਨੂੰ ਗੱਦੀ ਦੇਣ ਦਾ ਤਾਂ ਫਿਰ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ।

ਸਾਰੰਸ਼ ਇਹੋ ਹੈ ਕਿ ਹਰਿ ਰਾਇ ਜੀ ਦਾ ਜਨਮ ਮਾਘ ਸੁਦੀ ੧੩,੧੬੮੬ ਬਿਕਰਮੀ ਨੂੰ ਕੀਰਤਪੁਰ ਮਾਤਾ ਅਨੰਤੀ ਦੇ ਉਦ੍ਰ ਤੋਂ ਹੀ ਹੋਇਆ।

---

14. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ, ਪੰ. ੬੨-੭੦

# 2. ਵਿਆਹ ਤੇ ਸੰਤਾਨ

ਗੁਰੂ ਸਾਹਿਬਾਨ ਦੇ ਜੀਵਨ ਬਾਰੇ ਜਿਤਨੇ ਭੀ ਭੁਲੇਖੇ ਲੇਖਕਾਂ ਨੇ ਆਪਣੀਆਂ ਲਿਖਤਾਂ ਵਿਚ ਪਾਏ ਹਨ, ਉਹਨਾਂ ਵਿਚੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਵਿਆਹ ਸੰਬੰਧੀ ਤਾਂ ਬਹੁਤ ਹੀ ਤਰਕ-ਰਹਿਤ ਹਨ ਤੇ ਉਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਜੀਵਨ-ਢੰਗ ਨਾਲ ਮੇਲ ਵੀ ਨਹੀਂ ਖਾਂਦੇ। ਵਿਆਹ ਕਦੋਂ ਹੋਇਆ—ਇਕ ਮਹਿਲ ਸੀ ਜਾਂ ਅੱਠ ? ਇਹ ਇਕ ਗੰਭੀਰ ਪ੍ਰਸ਼ਨ ਹੈ। ਕੇਸਰ ਸਿੰਘ ਛਿੱਬਰ ਦੇ ਬੰਸਾਵਲੀਨਾਮਾ ਵਿਚ ਗੁਰੂ ਜੀ ਦੇ ਦੋ ਵਿਆਹਾਂ ਦੀ ਗੱਲ ਕੀਤੀ ਗਈ ਹੈ। ਇਹ ਸੰਭਵ ਹੈ ਕਿ ਇਹੋ ਰਚਨਾ ਜੋ ੧੭੬੯ ਈਸਵੀ ਦੀ ਹੈ, ਸਾਰੇ ਭੁਲੇਖਿਆਂ ਦਾ ਕਾਰਨ ਬਣੀ ਹੋਵੇ। ਉਸ ਪਿਛੋਂ ਭਾਈ ਸੰਤੋਖ ਸਿੰਘ ਦੇ ਰਚੇ ਗ੍ਰੰਥ 'ਸੂਰਜ ਪ੍ਰਕਾਸ਼' ਦੇ ਇਕ ਖਰੜੇ ਵਿਚ ਇਹੋ ਗਲਤੀ ਦੁਹਰਾਈ ਗਈ ਹੈ। ਬਹੁਤ ਸਾਰੀਆਂ ਗੁਰ-ਪ੍ਰਣਾਲੀਆਂ ਨੇ ਇਸ ਭੁਲੇਖੇ ਨੂੰ ਹੋਰ ਪੱਕਿਆਂ ਕੀਤਾ ਹੈ। ਕਈ ਲੇਖਕਾਂ ਵਲੋਂ ੭ ਵਿਆਹ ਤੇ ਕਈਆਂ ਵਲੋਂ 8 ਵਿਆਹ ਵੀ ਲਿਖੇ ਗਏ ਹਨ।

ਪਰ ਦੂਸਰੇ ਪਾਸੇ ਇਕ ਵਿਆਹ ਬਾਰੇ ਵੀ ਸੁਪ੍ਰਸਿੱਧ ਲੇਖਕਾਂ ਵਲੋਂ ਪੂਰੀ ਤਰਕ ਨਾਲ ਗੱਲ ਕਹੀ ਗਈ ਹੈ। ਇਹਨਾਂ ਵਿਚ ਭਾਈ ਸਰੂਪ ਦਾਸ ਭੱਲਾ ਪ੍ਰਮੁੱਖ ਹਨ। ਉਹਨਾਂ "ਮਹਿਮਾ ਪ੍ਰਕਾਸ਼" ਗ੍ਰੰਥ ੧੭੭੬ ਈ. ਵਿਚ ਰਚਿਆ ਸੀ। ਉਹਨਾਂ ਪਿਛੋਂ ਸਰੂਪ ਸਿੰਘ ਕੌਸ਼ਿਸ਼ ਨੇ "ਗੁਰੂ ਕੀਆਂ ਸਾਖੀਆਂ" ੧੭੯੦ ਈ. ਵਿਚ ਲਿਖੀਆਂ। ਉਸਨੇ ਵੀ ਇਕ ਵਿਆਹ ਦੀ ਗੱਲ ਕਹੀ ਹੈ। ਗਿਆਨੀ ਗਿਆਨ ਸਿੰਘ ਨੇ "ਤਵਾਰੀਖ ਗੁਰੂ ਖਾਲਸਾ" ਵਿਚ ਵੀ ਇਹੋ ਤੱਥ ਸਾਮ੍ਹਣੇ ਰੱਖਿਆ ਹੈ। ਡਾ. ਗੰਡਾ ਸਿੰਘ, ਪ੍ਰਿੰਸੀਪਲ ਤੇਜਾ ਸਿੰਘ ਨੇ 'A short History of Sikhs' ਵਿਚ ਤੇ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਆਪਣੀ ਰਚਨਾ "ਨਿਰਭਉ ਨਿਰਵੈਰ" ਵਿਚ ਵੀ ਇਕ ਵਿਆਹ ਦੀ ਹੀ "ਮਹਿਮਾ ਪ੍ਰਕਾਸ਼" ਦੇ ਆਧਾਰ ਤੇ ਹੀ, ਪ੍ਰੋੜ੍ਹਤਾ ਕੀਤੀ ਹੈ। ਵਿਆਹਾਂ ਦੀ ਅਸਲੀਅਤ ਬਾਰੇ ਅਸੀਂ ਉਪ੍ਰੋਕਤ ਗ੍ਰੰਥਾਂ ਦੇ ਵਿਵੇਕ-ਪੂਰਨ ਅਧਿਐਨ ਨਾਲ ਹੀ ਕਿਸੇ ਸਿੱਟੇ ਤੇ ਪਹੁੰਚ ਸਕਦੇ ਹਾਂ।

**ਗੁਰੂ ਹਰਿ ਰਾਇ ਸਾਹਿਬ ਜੀ ਦੀਆਂ ਸ਼ਾਦੀਆਂ**— ਸਭ ਤੋਂ ਪਹਿਲਾਂ ਕੇਸਰ ਸਿੰਘ ਛਿੱਬਰ ਦੇ ਬੰਸਾਵਲੀਨਾਮੇਂ ਵਿਚ ਇਹ ਭੁਲੇਖਾ ਪਾਇਆ ਗਿਆ ਤੇ ਫਿਰ ਉਹਦੀ ਵੇਖਾ ਵੇਖੀ ਹੋਰ ਲੇਖਕਾਂ ਦੀਆਂ ਰਚਨਾਵਾਂ ਵਿਚ ਵੀ ਇਹੋ ਅੰਕਿਤ ਹੁੰਦਾ ਰਿਹਾ।

ਕੇਸਰ ਸਿੰਘ ਛਿੱਬਰ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ" ਵਿਚ ਲਿਖਦਾ ਹੈ—

*ਸੰਮਤੁ ਸੋਲਾਂ ਸੈ ਸਤਾਨਬੇ ਜਬ ਗਏ।*
*ਤਬ ਗੁਰੂ ਹਰਿ ਰਾਇ ਜੀ ਅਰੂਪ ਗਾਉਂ ਮੈ ਬਿਆਹੁ ਕਰਤੇ ਭਏ।*
*ਮਾਤਾ ਕੋਟ ਕਲਿਆਣੀ ਤਾਂਕੇ ਧਾਮ ਆਈ।*

*ਤਾਂਕੇ ਟਹਲਣ ਮਾਤਾ ਪੰਜਾਬੋ ਨਾਮ ਕਹਾਈ।*
*ਸੋ ਮਾਤਾ ਨਾਲੋਂ ਚਤੁਰ ਬੁਧੀਵਾਨ ਸਿਆਣੀ।*
*ਸੋਈ ਬਿਆਹੁ ਆਹੀ ਕੁਆਰੀ ਖੜ੍ਹਾਣੀ।*

ਇਸ ਤਰ੍ਹਾਂ ਕੇਸਰ ਸਿੰਘ ਛਿੱਬਰ ਅਨੁਸਾਰ ਗੁਰੂ ਹਾਰਿ ਰਾਇ ਜੀ ਦੇ ਦੋ ਵਿਆਹ ਹੋਏ-ਮਾਤਾ ਕੋਟ ਕਲਿਆਣੀ ਤੇ ਮਾਤਾ ਪੰਜਾਬੋ ਨਾਲ। ਇਹ ਵਿਆਹ ਲੇਖਕ ਅਨੁਸਾਰ ੧੬੪੦ ਈ. (ਭਾਵ ੧੬੯੭ ਬਿਕਰਮੀ) ਨੂੰ ਹੋਏ। ਇਸ ਹਿਸਾਬ ਨਾਲ ਹਰਿਰਾਏ ਜੀ ਉਦੋਂ ਗੁਰ-ਗੱਦੀ ਤੇ ਬਿਰਾਜਮਾਨ ਵੀ ਨਹੀਂ ਹੋਏ ਸਨ ਤੇ ਉਹਨਾਂ ਦੀ ਉਮਰ ਉਸ ਵੇਲੇ ਕੇਵਲ ਦਸ ਸਾਲ ਦੀ ਹੀ ਸੀ। ਲੇਖਕ ਦੀਆਂ ਹੋਰ ਵੀ ਅਨੇਕਾਂ ਗਲਤੀਆਂ ਹਨ, ਸ਼ਾਇਦ ਉਹ ਬਹੁਤ ਜ਼ਿਆਦਾ ਸੰਮਤਾਂ ਦੇ ਬਲ ਨਾਲ ਹੀ ਆਪਣੀਆਂ ਮਨੌਤਾਂ ਨੂੰ ਸਿੱਧ ਕਰਨ ਦੇ ਯਤਨ ਕਰਦਾ ਹੈ। ਉਸਦੀ ਰਚਨਾ ਵਿਚ ਕਚਿਆਈ ਵੀ ਬਹੁਤ ਹੈ।

ਸੂਰਜ ਪ੍ਰਕਾਸ਼ ਦੇ ਇਕ ਖਰੜੇ ਵਿਚ ਸੱਤ ਵਿਆਹਾਂ ਦੀ ਗੱਲ ਲਿਖੀ ਗਈ ਹੈ। ਡਾ. ਗੰਡਾ ਸਿੰਘ, ਤੇਜਾ ਸਿੰਘ ਲਿਖਦੇ ਹਨ— ਇਹ ਕਹਾਣੀ ਕਿ ਗੁਰੂ ਹਰਿ ਰਾਇ ਜੀ ਨੇ ਸੱਤ ਵਿਆਹ ਕੀਤੇ ਤੇ ਉਹ ਸੱਤੇ ਹੀ ਭੈਣਾ ਸਨ, ਕੇਵਲ ਸੂਰਜ ਪ੍ਰਕਾਸ਼ ਦੇ ਇਕ ਖਰੜੇ ਵਿਚ ਹੈ ਤੇ ਉਹ ਇਹ ਅੰਦਰਾਜ ਵੀ ਉਸ ਥਾਂ ਹੈ, ਜਿੱਥੇ ਪੰਨਾ ਨੰਬਰ ਹੀ ਨਹੀਂ। ਸੰਭਾਵਨਾ ਇਹੋ ਹੈ ਕਿ ਇਹ ਕਿਸੇ ਨੇ ਪਿਛੋਂ ਰਲੇਵਾਂ ਕੀਤਾ ਹੈ। ਬਦਕਿਸਮਤੀ ਨਾਲ ਇਹੋ ਖਰੜਾ ਉਹਨਾਂ ਸੰਸਕਰਣਾਂ ਦਾ ਆਧਾਰ ਬਣ ਗਿਆ ਜੋ ਅੱਜਕਲ ਪ੍ਰਚਲਤ ਹਨ। ਦੂਸਰੇ ਖਰੜੇ ਇਕ ਵਿਆਹ ਹੀ ਲਿਖਦੇ ਹਨ ਤੇ "ਮਹਿਮਾ ਪ੍ਰਕਾਸ਼" ਜੋ ਕਿ ਪੁਰਾਣੀ ਰਚਨਾ ਹੈ, ਵੀ ਇਕ ਵਿਆਹ ਹੀ ਲਿਖਦਾ ਹੈ। ਭਾਈ ਵੀਰ ਸਿੰਘ ਜੀ ਨੇ ਸੂਰਜ ਪ੍ਰਕਾਸ਼ ਦੀ ਸੰਪਾਦਿਤ ਟੀਕਾ ਸਹਿਤ ਕ੍ਰਿਤ ਵਿਚ ਇਕ ਵਿਆਹ ਲਿਖਿਆ ਹੈ।[2] "ਮਹਿਮਾ ਪ੍ਰਕਾਸ਼" ਜੋ ਸੂਰਜ ਪ੍ਰਕਾਸ਼ ਤੋਂ ਬਹੁਤ ਪੁਰਾਣੀ ਹੈ, ਇਕ ਪਤਨੀ ਦਾ ਹੀ ਜ਼ਿਕਰ ਕਰਦੀ ਹੈ। ਭਾਈ ਵੀਰ ਸਿੰਘ ਜੀ ਦੀ ਸੂਰਜ ਪ੍ਰਕਾਸ਼ ਵਿਚ ਕੀਤੀ ਟਿੱਪਣੀ ਵੀ ਭੁਲੇਖਾ ਦੂਰ ਕਰਦੀ ਹੈ।

ਪ੍ਰਿੰਸੀਪਲ ਸਤਿਬੀਰ ਸਿੰਘ ਨੇ ਆਪਣੀ ਪੁਸਤਕ "ਨਿਰਭਉ ਨਿਰਵੈਰ" ਵਿਚ ਵੀ ਡਾ. ਗੰਡਾ ਸਿੰਘ ਵਾਲੀ ਵਿਚਾਰਧਾਰਾ ਨੂੰ ਹੀ ਅੱਗੇ ਤੋਰਿਆ ਹੈ। ਉਹ ਲਿਖਦੇ ਹਨ— "ਇਹ ਗੱਲ ਉਚੇਚੀ ਸਮਝਣ ਵਾਲੀ ਹੈ ਕਿ ਇਹ ਸਾਖੀ ਸੱਤ ਸਾਲੀਆਂ ਤੇ ਨੌਕਰਾਣੀਆਂ ਦੇ ਵਿਆਹ ਵਾਲੀ ਦੋਖੀ ਨੇ ਜਿੱਥੇ ਲਿਖੀ, ਉਥੇ ਪ੍ਰਸੰਗਕ ਵੀ ਨਹੀਂ। ਰਾਸ ਅੱਠ, ਅੰਸ਼ ੪੩ ਦੇ ਅੰਤ ਤੇ ਲਿਖਿਆ ਹੈ ਕਿ "ਇਤਿ ਸ੍ਰੀ ਗੁਰੂ ਪ੍ਰਤਾਪ ਸੂਰਜ ਪ੍ਰਕਾਸ਼ ਗ੍ਰੰਥਮ ਅਸ਼ਟਮ ਰਾਸ", ਸ੍ਰੀ ਗੁਰੂ ਤੇਗ ਬਹਾਦਰ ਪ੍ਰਸੰਗ ਬਰਨੇਨ ਤੋਂ ਬਾਅਦ ਬਗੈਰ ਪ੍ਰਸੰਗ ਮਿਲਾਏ ਗੁਰੂ ਹਰਿ ਰਾਇ ਜੀ ਦੇ ਸੱਤਾਂ ਵਿਆਹਾਂ ਦਾ ਅਮੇਲਵਾਂ ਅੰਸ਼ ਪਾ ਦਿੱਤਾ ਹੈ। ਸਿਵਾਇ ਛਪੇ ਸੂਰਜ ਪ੍ਰਕਾਸ਼ ਦੇ, ਪੁਰਾਤਨ ਨੁਸਖਿਆਂ ਵਿਚ ਇਹ ਜ਼ਿਕਰ ਨਹੀਂ ਹੈ। ਹੱਥ ਲਿਖਤ ਨੁਸਖਿਆਂ ਵਿਚ ਕਿਸੇ ਪਿੱਛੋਂ ਪਾਉਣ ਦਾ ਕੋਝਾ ਯਤਨ ਕੀਤਾ ਹੈ।

---

1. ਕੇਸਰ ਸਿੰਘ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ (ਸੰਪਾਦਿਤ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, ੧੯੭੨, ਖੋਜ ਪੱਤਰ, ਪਰਖ) ਪੰਨਾ ੭੪-੭੫
2. Dr. Ganda Singh and Teja Singh, 1994 edition. Punjabi University, Patiala, p. 46 Footnote.

ਇਹਨਾਂ ਨੁਸਖਿਆਂ ਦੇ ਜਿਹੜੇ ਚਾਰ ਪੰਨਿਆਂ ਸੱਤ ਵਿਆਹ ਵਾਲੇ ਪ੍ਰਸੰਗ ਦਾ ਜ਼ਿਕਰ ਹੈ, ਉਨ੍ਹਾਂ ਤੇ ਪੰਨਾ ਨੰਬਰ ਹੀ ਨਹੀਂ ਪਾਇਆ। ਹਾਂ ਜੇ ਭੁੱਲ ਨਾਲ ਪੰਨੇ ਪਾਣੋਂ ਰਹਿ ਵੀ ਗਏ ਹੁੰਦੇ ਤਾਂ ਅਸਲ ਪੰਨਾ ਤਾਂ ਠੀਕ ਹੁੰਦਾ। ਇਕ ਪੱਤਰਾ ਕੱਟ ਕੇ ਜੋੜਿਆ ਗਿਆ ਹੈ। ਇਹ ਵਿਆਹਾਂ ਵਾਲਾ ਪ੍ਰਸੰਗ ੫੫੭ ਪੰਨੇ ਤੋਂ ਅਰੰਭ ਹੁੰਦਾ ਹੈ, ਫਿਰ ਚਾਰ ਸਫਿਆਂ ਤੇ ਕੋਈ ਅੰਕ ਨਹੀਂ, ਖਾਲੀ ਹਨ ਤੋਂ ਅਗਲਾ ਫਿਰ ੫੫੮ ਸਫਾ ਹੈ।"[3]

ਪ੍ਰਿੰਸੀਪਲ ਸਤਿਬੀਰ ਸਿੰਘ ਸੱਤ ਵਿਆਹਾਂ ਦੀ ਗੱਲ ਨੂੰ ਬੜੀ ਤਰਕ ਨਾਲ ਰੱਦ ਕਰਦੇ ਹੋਏ ਲਿਖਦੇ ਹਨ—"ਇਕ ਹੋਰ ਹਾਸੋਹੀਣੀ ਗੱਲ ਵੇਖੋ ਜਦ ਵਿਆਹ ਹੋਇਆ, ਉਸੇ ਲਿਖਾਰੀ ਦੇ ਕਹਿਣ ਮੁਤਾਬਕ ਉਮਰ ੧੦ ਸਾਲ ਹੈ ਅਤੇ ਲਿਖਿਆ ਹੈ ਕਿ ਜਦ ਸੁਲੱਖਣੀ ਦੀ ਸ਼ਾਦੀ ਹੋਈ ਤਾਂ ਬਾਕੀ ਛੇ ਭੈਣਾਂ ਨੇ ਵੀ ਸੰਕਲਪ ਕੀਤਾ ਕਿ ਅਸੀਂ ਗੁਰੂ ਜੀ ਦੀਆਂ ਹਾਂ। ਹੁਣ ਰਤਾ ਕੁ ਸੋਚੇ ਜੇ ਇਕੋ ਆਦਮੀ ਦੀਆਂ ਸੱਤ ਲੜਕੀਆਂ ਜੇ ਉੱਤੋੜੁੱਤੀ ਵੀ ਜੰਮੀਆਂ ਹੋਣ ਤਾਂ ਸਭ ਤੋਂ ਛੋਟੀ ਦੀ ਉਮਰ ਮਸਾਂ ਸਵਾ ਸਾਲ ਹੋਵੇਗੀ। ਜੇ ਵੱਡੀ ਦੀ ਉਮਰ ੯ ਸਾਲ ਮਿਥ ਲਈਏ ਤਾਂ ਇਤਨੀਆਂ ਛੋਟੀਆਂ ਲੜਕੀਆਂ ਆਪਣੇ ਮਨ ਵਿਚ ਕੋਈ ਕੀ ਖਿਆਲ ਲਿਆ ਸਕਦੀਆਂ ਹਨ ਤੇ ਫਿਰ ਸਵਾ, ਢਾਈ ਜਾਂ ਚਾਰ ਸਾਲ ਦੀ ਲੜਕੀ ਲਈ ਵਰ ਲੱਭਣ ਦਾ ਫਿਕਰ ਮਾਪਿਆਂ ਨੂੰ ਕਿਵੇਂ ਹੋਣ ਲੱਗਾ ? ਇਹ ਸਭ ਦੋਖੀ ਰਲਾ ਪਾਉਂਦੇ ਰਹੇ ਤਾਂਕਿ ਗੁਰਾਂ ਦੀ ਅਜ਼ਮਤ ਪ੍ਰਗਟ ਨਾ ਹੋਏ, ਪੜ੍ਹਨ ਵਾਲੇ ਵਿਚ ਆਪਣੇ ਗੁਰੂ ਪ੍ਰਤੀ ਫਖਰ ਨ ਉਪਜੇ।"[4]

ਕਈ ਲੇਖਕਾਂ ਨੇ ਦੋ ਵਿਆਹ ਤੇ ਕਈਆਂ ਨੇ ਸੱਤ ਜਾਂ ਅੱਠ ਵਿਆਹਾਂ ਦੀ ਗੱਲ ਬਿਨਾਂ ਤਰਕ-ਵਿਤਰਕ ਦੇ, ਮੱਖੀ ਤੇ ਮੱਖੀ ਮਾਰਨ ਵਾਂਗ ਹੀ ਲਿਖ ਮਾਰੀ ਹੈ। ਮਾਲਵਾ ਇਤਿਹਾਸ ਵਿਚ ਸੰਤ ਵਿਸਾਖਾ ਸਿੰਘ ਨੇ ਲਿਖਿਆ ਹੈ—ਵਿਆਹ ਹਾੜ ਸੁਦੀ ੩ ਸੰਮਤ ੧੬੯੭ ਤੇ ਪਤਨੀਆਂ ਦੋ ਲਿਖੀਆਂ ਹਨ—ਮਹਿਲਾ ਕੋਟ ਕਲਿਆਣੀ ਤੇ ਕ੍ਰਿਸ਼ਨ ਕੌਰ।[5]

ਸੂਰਜ ਪ੍ਰਕਾਸ਼ ਦਾ ਵਾਰਤਕ ਟੀਕਾ ਜੋ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਵਲੋਂ ਛਾਪਿਆ ਗਿਆ ਹੈ ਤੇ ਜਿਸਦੇ ਸੰਗ੍ਰਹਿ ਕਰਤਾ ਗਿਆਨੀ ਤਰਲੋਕ ਸਿੰਘ ਹਨ, ਉਸ ਵਿਚ ਵੀ ਸੱਤ ਭੈਣਾ ਦਾ ਵਿਆਹ ਗੁਰੂ ਜੀ ਨਾਲ ਲਿਖਿਆ ਗਿਆ ਹੈ। ਸੰਗ੍ਰਹਿ ਕਰਤਾ ਲਿਖਦਾ ਹੈ[6]— ਪਸਰੂਰ ਜ਼ਿਲ੍ਹਾ ਸਿਆਲਕੋਟ ਦਾ ਰਹਿਣ ਵਾਲਾ ਦਇਆ ਰਾਮ ਖਤ੍ਰੀ ਅਨੂਪ ਸ਼ਹਿਰ ਦੁਕਾਨ ਕਰਿਆ ਕਰਦਾ ਸੀ।....ਸਮੇਂ ਦੇ ਰਵਾਜ ਅਨੁਸਾਰ ਉਹਦੇ ਤਿੰਨ ਇਸਤ੍ਰੀਆਂ ਸਨ—ਅਨੰਤੀ, ਜੁਵਾਲਾ, ਤੇ ਗੌਰਜਾਂ। ਤਿੰਨਾਂ ਹੀ ਇਸਤ੍ਰੀਆਂ ਦੀਆਂ ਕੁਖਾਂ ਵਿਚੋਂ ਲੜਕੀਆਂ ਨੇ ਜਨਮ ਲਿਆ, ਲੜਕਾ ਕੋਈ ਨਾ ਹੋਇਆ। ਵਾਹਿਗੁਰੂ ਦੇ ਭਾਣੇ ਨਾਲ ਤਿੰਨ੍ਹਾ ਇਸਤ੍ਰੀਆਂ ਦੀਆਂ ਸਤ ਲੜਕੀਆਂ ਸਨ। ਅਤੇ ਇਕ ਲੜਕੀ ਉਨ੍ਹਾਂ ਕੋਲ ਪਾਲਤੂ ਸੀ। ਉਸ ਦਾਸੀ ਜਾਂ ਪਾਲਤੂ ਕੰਨਿਆ ਦਾ ਨਾਮ ਕੋਟ ਕਲਿਆਣੀ ਸੀ ਪਰ ਉਹ ਸੁੰਦਰ ਤੇ ਚਤੁਰ ਉਨ੍ਹਾਂ ਦੀਆਂ ਬਾਕੀ ਲੜਕੀਆਂ ਵਾਂਗ ਸੀ। ਭਾਈ ਦਇਆ ਰਾਮ ਦੀਆਂ ਸੱਤਾਂ ਲੜਕੀਆਂ ਦਾ ਵੇਰਵਾ ਇਸ ਤਰ੍ਹਾਂ ਸੀ—

---

3. ਪ੍ਰਿੰਸੀਪਲ ਸਤਿਬੀਰ ਸਿੰਘ, ਨਿਰਭਉ ਨਿਰਵੈਰ, ਚੌਥੀ ਛਾਪ ੭੪੪੬, ਪੰਨ. ੫੫
4. ਉਹੀ, ਪੰ. ੫੫-੫੬
5. ਸੰਤ ਵਿਸਾਖਾ ਸਿੰਘ, ਮਾਲਵਾ ਇਤਿਹਾਸ ਭਾਗ ੧, ਪੰਨ. ੬੬
ਛਾਪ ੧੯੯੮, ਅੰਮ੍ਰਿਤਸਰ।
6. ਸੂਰਜ ਪ੍ਰਕਾਸ਼ (ਵਾਰਤਕ ਟੀਕਾ), ਸੰਗ੍ਰਹਿ ਕਰਤਾ ਗਿਆਨੀ ਤਰਲੋਕ ਸਿੰਘ, ਛਾਪਕ ਭਾਈ ਜਵਾਹਰ ਸਿੰਘ ਕਿਰਪਾਲ ਸਿੰਘ ਅੰਮ੍ਰਿਤਸਰ, ਪੰਨਾ ੪੫੫-੫੦੦

*ਅਨੰਤੀ ਦੀਆਂ ਪੁੱਤਰੀਆਂ—ਕਿਸ਼ਨ ਕੌਰ ਤੇ ਤੋਖੀ*
*ਜੁਵਾਲਾ ਦੀਆਂ ਪੁੱਤਰੀਆਂ—ਚੰਦ ਕੌਰ ਤੇ ਲਡਿਕੀ*
*ਗੌਰਜਾਂ ਦੀਆਂ—ਪ੍ਰੇਮ ਕੌਰ, ਰਾਮ ਕੌਰ ਤੇ ਅਨੋਖੀ।*

ਇਨ੍ਹਾਂ ਸਾਰੀਆਂ ਲੜਕੀਆਂ ਵਿਚ ਕ੍ਰਿਸ਼ਨ ਕੌਰ ਤੇ ਕੋਟ ਕਲਿਆਣੀ ਜੀ ਆਯੂ ਵਿਚ ਵੱਡੀਆਂ ਸਨ।

ਗੁਰਿਆਈ ਦੇ ਪੁਰਬ ਸਮੇਂ ਭਾਈ ਦਇਆ ਰਾਮ ਜੀ ਸਾਰੇ ਪ੍ਰਵਾਰ ਸਮੇਤ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਕੀਰਤਪੁਰ ਆਏ.....ਉਸਨੇ ਆਪਣੀਆਂ ਇਸਤਰੀਆਂ ਨਾਲ ਸਲਾਹ ਕਰਕੇ ਸਾਰੀਆਂ ਹੀ ਲੜਕੀਆਂ ਦਾ ਅਨੰਦ ਕਾਰਜ ਸਤਿਗੁਰੂ ਜੀ ਨਾਲ ਕਰਨ ਦਾ ਪੱਕਾ ਫੈਸਲਾ ਕਰ ਲਿਆ....ਲਿਖਿਆ ਹੈ ਕਿ ਚਾਰ ਲੜਕੀਆਂ ਦਾ ਅਨੰਦ ਕਾਰਜ ਕੀਤਾ ਗਿਆ ਤੇ ਇਕ ਇਕ ਲੜਕੀ ਦਾਸੀ ਦੇ ਰੂਪ ਵਿਚ ਭੇਜੀ ਗਈ ਜੋ ਵੇਰਵਾ ਇਸ ਪ੍ਰਕਾਰ ਹੈ—

1. ਮਾਤਾ ਕ੍ਰਿਸ਼ਨ ਕੌਰ ਪਾਸ ਦਾਸੀ ਕੋਟ ਕਲਿਆਣੀ ਜੀ।
2. ਮਤਾ ਚੰਦ ਕੌਰ ਜੀ ਪਾਸ ਦਾਸੀ ਤੋਖੀ ਜੀ।
3. ਮਾਤਾ ਪ੍ਰੇਮ ਕੌਰ ਪਾਸ ਦਾਸੀ ਅਨੋਖੀ ਜੀ।
4. ਮਾਤਾ ਰਾਮ ਕੌਰ ਪਾਸ ਦਾਸੀ ਲਡਿਕੀ ਜੀ।

ਸੋ ਇਸ ਤਰ੍ਹਾਂ ਸਤਵੇਂ ਪਾਤਸ਼ਾਹ ਜੀ ਦੇ ਚਾਰ ਮਹਲ ਤੇ ਚਾਰ ਦਾਸੀਆਂ ਸਨ।

ਹੁਣ ਇਹ ਵੇਰਵਾ ਤਰਕ-ਹੀਣ ਹੈ। ਭੈਣ ਨੂੰ ਦਾਸੀ ਦੇ ਰੂਪ ਵਿਚ ਦੇਣਾ ਕਿਸੇ ਵੀ ਮਾਂ ਬਾਪ ਦਾ ਕਰਤੱਵ ਨਹੀਂ ਹੋ ਸਕਦਾ। ਦੂਸਰਾ ਕੋਈ ਵੀ ਬਾਪ ਆਪਣੀਆਂ ਸੱਤ-ਧੀਆਂ ਤੇ ਪਾਲਤੂ ਲੜਕੀ ਜਾਂ ਦਾਸੀ ਦਾ ਇਕੋ ਵਿਅਕਤੀ ਨਾਲ ਵਿਆਹ ਕਰਨਾ ਯੋਗ ਨਹੀਂ ਸਮਝੇਗਾ। ਜੇ ਅਜਿਹਾ ਹੋਇਆ ਵੀ ਹੋਵੇ ਤਾਂ ਭਾਈ ਦਇਆ ਰਾਮ ਦੀ ਕੀ ਮਜਬੂਰੀ ਸੀ ? ਤੀਸਰੀ ਗੱਲ ਇਹ ਵੀ ਹੈ ਕਿ ਲੇਖਕ ਗੁਰੂ ਜੀ ਦੇ ਵਿਆਹ ਦੀ ਘਟਣਾ ਗੁਰਿਆਈ ਦੇ ਪੁਰਬ ਸਮੇਂ ਨਾਲ ਜੋੜਦਾ ਹੈ, ਜੋ ਹੋਰ ਲੇਖਕਾਂ ਨਾਲੋਂ ਭਿੰਨ ਹੈ।

ਗੁਰ ਪ੍ਰਣਾਲੀਆਂ ਦੀ ਗਿਣਤੀ ਦਸ ਹੈ। ਕੇਸਰ ਸਿੰਘ ਛਿੱਬਰ ਵਾਲੀ ਗੁਰਪ੍ਰਣਾਲੀ ਸਭ ਤੋਂ ਵਧੇਰੇ ਪ੍ਰਸਿੱਧ ਹੈ ਤੇ ਇਹੋ ਬਾਕੀ ਕਈ ਗੁਰ-ਪ੍ਰਣਾਲੀਆਂ ਦਾ ਆਧਾਰ ਬਣੀ ਹੈ। ਗਿਆਨੀ ਸੋਹਣ ਸਿੰਘ ਸੀਤਲ ਨੇ ਸਿੱਖ ਇਤਿਹਾਸ ਦੇ ਸੋਮੇ ਭਾਗ ਦੋ ਵਿਚ "ਗੁਰਪ੍ਰਣਾਲੀਆਂ" ਨਾਮ ਦੀਆਂ ਦੋ ਪੁਸਤਕਾਂ ਦਾ ਜ਼ਿਕਰ ਕੀਤਾ ਹੈ ਜੋ "ਸਿੱਖ ਹਿਸਟਰੀ ਸੁਸਾਇਟੀ ਅੰਮ੍ਰਿਤਸਰ" ਅਤੇ ਸਿੱਖ ਇਤਿਹਾਸ ਰਿਸਰਚ ਬੋਰਡ (ਸ੍ਰੋ. ਗੁ. ਪ੍ਰਬੰਧਕ ਕਮੇਟੀ) ਵਲੋਂ ਛਾਪੀਆਂ ਗਈਆਂ ਹਨ। ਸਿੱਖ ਇਤਿਹਾਸ ਰਿਸਰਚ ਬੋਰਡ ਵਲੋਂ ਛਾਪੀ ਗਈ ਪੁਸਤਕ ਦੇ ਸੰਪਾਦਕ ਭਾਈ ਸਾਹਿਬ ਰਣਧੀਰ ਸਿੰਘ (ਰੀਸਰਚ ਸਕਾਲਰ ਸ਼੍ਰੋਮਣੀ ਕਮੇਟੀ) ਸਨ। ਇਹ ਪੁਸਤਕ ੧੯੭੭ ਵਿਚ ਛਾਪੀ ਗਈ। ਗਿਆਨੀ ਸੋਹਣ ਸਿੰਘ ਸੀਤਲ ਨੇ ਸਿੱਖ ਇਤਿਹਾਸ ਦੇ ਸੋਮੇ" ਵਿਚ ਵੱਖ ਵੱਖ ਗੁਰ ਪ੍ਰਣਾਲੀਆਂ ਦਾ ਵੇਰਵਾ ਦਿੱਤਾ ਹੈ—ਜਿਹਨਾਂ ਗੁਰਪ੍ਰਣਾਲੀਆਂ 'ਚ ਇਕ ਤੋਂ ਵਧੀਕ ਵਿਆਹ ਲਿਖੇ ਗਏ ਹਨ, ਉਹਨਾਂ ਬਾਰੇ ਇਸ ਪੁਸਤਕ ਵਿਚ ਜੋ ਅੰਦਰਾਜ ਹਨ, ਉਹ ਪਾਠਕਾਂ ਦੇ ਵਿਚਾਰ ਲਈ ਹੇਠਾਂ ਦਿੱਤੇ ਜਾ ਰਹੇ ਹਨ—

(1) ਗੁਰ ਪ੍ਰਣਾਲੀ 2. ....ਬਡੇ ਹੋਏ ਵੀਵਾਹੁ ਕੀਤਾ ਅਨੂਪ ਸ਼ਹਿਰ ਵਿਚ ਸੰਮਤ ੧੬੫੪, ਹਾੜ ਦੀ ੧੧ ਮਹਿਲ ਮਾਤਾ ਕ੍ਰਿਸ਼ਨ ਕੌਰ ਜੀ ਆਈ। ਨਾਲ ਦਾਸੀ ਮਾਤਾ ਕੋਟ ਕਲਿਆਣੀ ਨਾਲ ਮਾਤਾ ਤੋਖੀ ਜੀ ਆਈ। ਮਹਿਲ ਮਾਤਾ ਅਣੋਖੀ ਜੀ ਆਈ। ਮਹਿਲ ਮਾਤਾ ਲਡਿੱਕੀ ਜੀ ਆਈ। ਮਹਿਲ ਮਾਤਾ ਚੰਦ ਕੌਰ ਜੀ ਆਈ। ਮਹਿਲ ਮਾਤਾ ਪ੍ਰੇਮ ਕੌਰ ਜੀ ਆਈ।.....”[7] ਇਸ ਗੁਰਪ੍ਰਣਾਲੀ ਦੇ ਲੇਖਕ ਦਾ ਕੋਈ ਪਤਾ ਨਹੀਂ।

(2) ਗੁਰਪ੍ਰਣਾਲੀ 3. ਇਹ ਗੁਰਪ੍ਰਣਾਲੀ ਕਵੀ ਗੁਲਾਬ ਸਿੰਘ ਨੇ ੧੫੦੮ ਵਿਚ (ਭਾਵ ੧੮੩੧ ਈ.) ਅੰਮ੍ਰਿਤਸਰ ਵਿਚ ਲਿਖੀ। ਇਹ ਵੀ ਗੁਰੂ ਜੀ ਦੇ ਅੱਠ ਮਹਿਲ ਲਿਖਦਾ ਹੈ। ਪਹਿਲਾਂ ਵਿਆਹ ੧੭ ਹਾੜ੍ਹ ੧੬੫੪ ਬਿ. ਨੂੰ ਹੋਇਆ ਲਿਖਿਆ ਹੈ—

*ਮਹਿਲ ਕ੍ਰਿਸ਼ਨ ਕੌਰ ਆਯੋ, ਕੋਟ ਕਲਵਾਣੀ ਦਾਸੀ,*
*ਚੰਦ ਕੌਰ, ਤੋਖੀ ਦਾਸੀ ਆਈ, ਸਾਲ ਸੰਮਤ ਹੂੰ,*
*ਸੋਲਾਂ ਸੌ ਪਚਾਨਵੇਂ ਮੈਂ ਭਯੋ ਹੂੰ ਨਿਹਾਰੀਐ।੩।*
*ਤੀਜੀ ਪ੍ਰੇਮ ਕੌਰ, ਸਾਥ ਦਾਸੀ ਸੋ ਅਣੋਖੀ ਆਈ,*
*ਸੋਲਾਂ ਸੈ ਸਤਾਨਵੇਂ ਸੰਮਤ ਮੈਂ ਹੋ ਆਯੋ ਹੈ।*
*ਚੌਥੇ ਹੂੰ ਮਹਲ ਰਾਮ ਕੌਰ ਸੇ, ਲਡਿਕੀ ਦਾਸੀ,*
*ਸੰਮਤ ਸਤਾਰਾਂ ਸੌ ਹੂੰ ਇਹ ਮਾਯੋ ਹੈ।*
*ਕ੍ਰਿਸ਼ਨ ਕੌਰ ਸੰਗ, ਕੋਟਕਲਾਣੀ ਜੋ ਦਾਸੀ ਆਈ,*
*ਤਾ ਕੋ ਨਾਮ 'ਤਿਰਬੇਨੀ' ਭਲੇ ਜਸ ਛਾਯੋ ਹੈ।*
*ਚਾਰ ਹੂੰ ਸਵਾਣੀਆਂ ਏ, ਚਾਰ ਚੇਰੀ,*
*ਦਯਾ ਰਾਮ ਸਿਲੀ ਜਾਤਿ ਖੱਤ੍ਰੀ ਤਾ ਕੀਨ ਨਾਰੀ ਭਾਯੋ ਹੈ।੪।*

ਚਾਰ ਦਾਸੀਆਂ ਤੇ ਚਾਰ ਮਹਲਾਂ ਦਾ ਇਹ ਵੇਰਵਾ ਸੂਰਜ ਪ੍ਰਕਾਸ਼ ਦੇ ਸੰਗ੍ਰਹਿ ਕਰਤਾ ਗਿਆਨੀ ਤਰਲੋਕ ਸਿੰਘ ਨੇ ਵੀ ਇਵੇਂ ਹੀ ਦਿੱਤਾ ਹੈ ਪਰ ਜਿੱਥੇ ਕਵੀ ਗੁਲਾਬ ਸਿੰਘ ਵਿਆਹਾਂ ਦੇ ਸੰਮਤ ਵੱਖ ਵੱਖ ਦਿੰਦਾ ਹੈ, ਉਥੇ ਤਰਲੋਕ ਸਿੰਘ ਸਾਰੇ ਵਿਆਹ ਇਕੋ ਸਮੇਂ ਹੋਏ ਲਿਖਦਾ ਹੈ।

(3) ਗੁਰ ਪ੍ਰਣਾਲਕਾ ਦਾ ਅਗਿਆਤ ਲੇਖਕ ਕਵੀ ਗੁਲਾਬ ਸਿੰਘ ਦੇ ਉਲਟ ਵਿਆਹਾਂ ਦਾ ਵੇਰਵਾ ਵਾਰਤਕ ਵਿਚ ਲਿਖਦਾ ਹੈ, ਪ੍ਰੰਤੂ ਵਿਆਹਾਂ ਦੀਆਂ ਤਾਰੀਖਾਂ ਵਿਚ ਫਰਕ ਪਾ ਦਿੰਦਾ ਹੈ। ਕਵੀ ਗੁਲਾਬ ਸਿੰਘ ਜੇ ਵਿਆਹਾਂ ਦੇ ਸਾਲ ੧੬੯੪, ੧੬੯੫, ੧੬੯੭ ਤੇ ੧੭੦੦ ਲਿਖਦਾ ਹੈ, ਤਾਂ ਗੁਰਪ੍ਰਣਾਲਕਾ ਦਾ ਲੇਖਕ ੧੬੯੪, ੧੬੯੫ ਤੇ ੧੭੦੧ ਲਿਖਦਾ ਹੈ। ਉਹ ਲਿਖਦਾ ਹੈ—

“ਮਹਲ ੮। ਪਹਿਲਾ ਬਿਵਾਹ ਸੰਮਤ ੧੬੯੪, ਅਸਾੜ ਦੀ ਸਤਾਰ੍ਹਵੀਂ ਕਿਸ਼ਨ ਕੌਰ

---

7. ਗਿਆਨੀ ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ ਦੋ, ਲੁਧਿਆਣਾ, ੧੯੮੨, ਪੰਨੇ ੨੬੫-੨੬੬
8. ਉਹੀ, ਪੰ. ੨੭੬

ਮਹਲ ਆਇਆ। ਸਾਥ ਕੋਟ ਕਲਾਣੀ ਦਾਸੀ ਆਈ। ਦੂਸਰੇ ਚੰਦ ਕੌਰ। ਤੋਖੀ ਦਾਸੀ ਨਾਲ ਆਈ। ਸੰਮਤ ੧੬੯੫ ਮੈਂ ਭਯਾ। ਚੌਥਾ ਮਹਲ ਰਾਮ ਕੌਰ। ਨਾਲ ਲਡਿਕੀ ਦਾਸੀ ਆਈ। ਸੰਮਤ ੧੭੦੧। ਵਿਖੈ ਆਈ।....ਇਹ ਚਾਰ ਸਵਾਣੀਆਂ ਚਾਰ ਟਹਿਲਣਾ।"[9]

ਇਥੇ ਤੀਸਰੇ ਮਹਲ ਦਾ ਕੋਈ ਵੇਰਵਾ ਹੀ ਨਹੀਂ ਦਿੱਤਾ।

(4) ਗੁਰਪ੍ਰਣਾਲੀ ੬ ਦਾ ਕਰਤਾ ਸੰਤ ਨਰੈਣ ਸਿੰਘ ਵੀ ੪ ਵਿਆਹ ਲਿਖਦਾ ਹੈ।

(5) ਗੁਰਪ੍ਰਣਾਲੀ ੭ ਦਾ ਲੇਖਕ ਗਿ. ਗਿਆਨ ਸਿੰਘ ਅੰਮ੍ਰਿਤਸਰੀ ਵੀ ੧੯੨੩ ਬਿਕਰਮੀ (੧੮੬੬ ਈ.) ਵਿਚ ਲਿਖੀ ਰਚਨਾ ਵਿਚ ਸੱਤ ਮਹਲ ਤੇ ਅਠਵੀਂ ਦਾਸੀ ਕੋਟ ਕਲਿਆਣੀ ਮੰਨਦਾ ਹੈ।[10]

(6) ਗੁਰਪ੍ਰਣਾਲੀ ੮ ਦਾ ਲੇਖਕ ਸਰਦੂਲ ਸਿੰਘ ਵੀ ਸੱਤ ਮਹਲ ਤੇ ਇਕ ਦਾਸੀ ਲਿਖਦਾ ਹੈ।[11]

(7) ਗੁਰਪ੍ਰਣਾਲੀ ਨੌਂ ਦਾ ਲੇਖਕ ਅਗਿਆਤ ਹੈ। ਇਹ ਵੀ ਅੱਠ ਵਿਆਹਾਂ ਦੀ ਗੱਲ ਕਰਦਾ ਹੈ[12]—

ਵਿਆਹ ਕੀਤਾ ੧੬੯੪ ਬਿ. ਹਾੜ ਦੀ ਸਤਾਰਾਂ ਨੂੰ ਅਰੂਪ ਗਿਰਾਂ ਵਿਚ। 'ਸਾਹਿਬ ਨੇ ਸੱਤ ਵਿਆਹ ਕੀਤੇ। ਅੱਠਵੀਂ ਕੋਟ ਕਲਿਆਣੀ ਦੇ ਘਰ ਰਾਮ ਰਾਏ ਜਨਮੇ।' ਇਸ ਤਰ੍ਹਾਂ ਉਸਨੇ ਅੱਠ ਮਹਿਲ ਮੰਨੇ ਹਨ।

ਉਪ੍ਰੋਕਤ ਚਰਚਾ ਤੋਂ ਸਾਫ ਜ਼ਾਹਰ ਹੈ ਕਿ ਜੇ ਕੇਸਰ ਸਿੰਘ ਛਿੱਬਰ ਨੇ ੧੭੬੯ ਈ. ਵਿਚ ਦੋ ਵਿਆਹਾਂ ਦੀ ਗੱਲ ਚਲਾਈ ਤਾਂ ਇਹ ਬਾਅਦ ਵਾਲਿਆਂ ਨੇ ਦੋ ਮਹਲ, ਚਾਰ ਮਹਲ ਚਾਰ ਦਾਸੀਆਂ, ੭ ਮਹਲ ੧ ਦਾਸੀ ਜਾਂ ਫਿਰ ਅੱਠ ਪਹਿਲਾਂ ਦੀ ਗੱਲ ਨੂੰ ਆਪੋ ਆਪਣੀ ਕਲਪਣਾ ਤੇ ਬੁੱਧੀ ਅਨੁਸਾਰ ਵਧਾ ਘਟਾ ਕੇ ਪੇਸ਼ ਕੀਤਾ। ਇਹ ਸਾਰਾ ਰੋਲ ਘਚੋਲਾ ਸਾਫ਼ ਕਰਨ ਲਈ ਸਾਨੂੰ ਮਹਿਮਾ ਪ੍ਰਕਾਸ਼, ਤਵਾਰੀਖ ਗੁਰੂ ਖਾਲਸਾ ਤੇ A short History of the Sikhs ਦੀਆਂ ਲਿਖਤਾਂ ਤੇ ਵਿਚਾਰ ਕਰਨੀ ਲਾਹੇਵੰਦ ਰਹੇਗੀ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਵਿਆਹ, ਪਰਿਵਾਰ ਤੇ ਮਹਿਲਾਂ ਬਾਰੇ ੧੭੭੬ ਈ. ਦੇ ਰਚੇ 'ਮਹਿਮਾ ਪ੍ਰਕਾਸ਼' ਵਿਚ ਜੋ ਵੇਰਵਾ ਬਾਵਾ ਸਰੂਪ ਦਾਸ ਭੱਲਾ ਨੇ ਦਿੱਤਾ ਹੈ, ਉਹ ਕਾਫੀ ਮਹੱਤਵਪੂਰਨ ਹੈ—

*ਬਾਬਾ ਗੁਰਦਿੱਤਾ ਪਿਤਾ, ਰਾਜ ਕੌਰ ਜੀ ਮਾਤ।*
*ਸੁਲੱਖਣੀ ਪਤਿ ਹਰਿਰਾਇ ਗੁਰੂ ਹਰਿ ਕ੍ਰਿਸ਼ਨ ਰਾਮ ਰਾਇ ਤਾਤ।*[13]

ਸਪਸ਼ਟ ਹੈ ਕਿ ਹਰਿ ਸ੍ਰੀ ਗੁਰੂ ਰਾਇ ਜੀ ਦੇ ਪਿਤਾ ਦਾ ਨਾਮ ਬਾਬਾ ਗੁਰਦਿੱਤਾ ਸੀ ਤੇ ਮਾਤਾ ਦਾ ਨਾਮ ਰਾਜ ਕੌਰ ਸੀ (ਭਾਵੇਂ ਨਿਹਾਲ ਕੌਰ ਤੇ ਮਾਤਾ ਅਨੰਤੀ ਵੀ ਹੋਰ ਪ੍ਰਚਲਤ ਨਾਮ ਸਨ)। ਪਤਨੀ ਦਾ ਨਾਮ ਸੁਲੱਖਣੀ ਸੀ ਤੇ ਦੋਹਾਂ ਸੁਪੁੱਤਰਾਂ ਦਾ ਨਾਮ ਰਾਮ ਰਾਇ ਤੇ ਹਰਿ ਕ੍ਰਿਸ਼ਨ ਸੀ।

---

9. ਉਹੀ, ਪੰ. ੨੮੮
10. ਉਹੀ, ਪੰ. ੨੯੭
11. ਉਹੀ, ਪੰ. ੩੦੫
12. ਉਹੀ, ਪੰ. ੩੦੮
13. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੨੧।

ਇਸੇ ਹੀ ਵੇਰਵੇ ਨੂੰ ੧੯੬੪ ਬਿਕਰਮੀ ਭਾਵ ੧੯੦੭ ਈਸਵੀ ਨੂੰ ਕਵੀ ਸੌਂਧਾ ਸਿੰਘ ਨੇ ਕਲਮ ਬੰਦ ਕੀਤਾ ਹੈ—

*ਬਾਬਾ ਗੁਰਦਿੱਤਾ ਪਿਤਾ, ਰਾਜ ਕੌਰ ਜੀ ਮਾਤ।*
*ਹਰਿ ਰਾਇ ਸੁਲੱਖਣੀ ਪਤੇ, ਹਰਿ ਕ੍ਰਿਸ਼ਨ ਰਾਮ ਰਾਇ ਤਾਤ॥੩॥*[14]

ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਾਰ, ਅੱਠ ਜਾਂ ਸੱਤ ਵਿਆਹਾਂ ਦੀ ਕਲਪਨਾ ਦਾ ਕੋਈ ਆਧਾਰ ਹੀ ਨਹੀਂ ਹੈ। ਕਿਸੇ ਵੀ ਪਿਤਾ ਵਲੋਂ ਇਕੋ ਪਤੀ ਸੱਤ ਧੀਆਂ ਲਈ ਚੁਣ ਲੈਣਾ ਤੇ ਫਿਰ 4 ਧੀਆਂ ਨੂੰ ਦੂਸਰੀਆਂ ਚਹੁੰ ਦੀਆਂ ਦਾਸੀਆਂ ਦੇ ਰੂਪ ਵਿਚ ਨਾਲ ਤੋਰਨਾ ਕਿਸੇ ਤਰ੍ਹਾਂ ਵੀ ਮੰਨਣਯੋਗ ਨਹੀਂ। ਸਾਡਾ ਤਾਂ ਇਹ ਮੱਤ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਦੇ ਦੋ ਵਿਆਹ ਲਿਖਣਾ ਵੀ ਭੁਲੇਖੇ ਤੇ ਅਧਾਰਤ ਹੈ। ਵਿਆਹ ਮਾਤਾ ਸੁਲੱਖਣੀ ਜੀ ਨਾਲ ਹੀ ਹੋਇਆ ਤੇ ਮਗਰੋਂ ਜਦੋਂ ਸੁਲੱਖਣੀ ਦੇ ਪਿਤਾ ਧੀ ਦਾ ਮੁਕਲਾਵਾ ਤੋਰਨ ਤੋਂ ਪਹਿਲਾਂ ਕੋਟ ਕਲਿਆਨ ਪੁਰ ਰਹਿਣਲਗੇ ਤਾਂ ਸੁਲੱਖਣੀ ਨੂੰ ਮਹਿਲ ਕੋਟ ਕਲਿਆਣੀ ਕਿਹਾ ਗਿਆ। ਸਹੁਰੇ ਘਰ ਦਾ ਨਾਮ ਕ੍ਰਿਸ਼ਨ ਕੌਰ ਸੀ। ਇਹ ਭੁਲੇਖਾ ਗੁਰੂ ਦੀਆਂ ਸਾਖੀਆਂ ਪੜ੍ਹਨ ਨਾਲ ਦੂਰ ਹੋ ਜਾਂਦਾ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਇਕ ਵਿਆਹ ਬਾਰੇ ੧੭੯੦ ਈਸਵੀ ਦਾ ਵੇਰਵਾ "ਗੁਰੂ ਕੀਆਂ ਸਾਖੀਆਂ" ਵਿਚੋਂ ਮਿਲਦਾ ਹੈ, ਜੋ ਇਸ ਪ੍ਰਕਾਰ ਹੈ : "ਏਕ ਦਿਹੁੰ ਦੈਆ ਰਾਮ ਸਿੱਲੀ ਖੱਤਰੀ ਅਰੂਪ ਨਗਰੀ ਸੇ ਕੀਰਤਪੁਰ ਆਇਆ। ਇਸੇ ਅਪਨੀ ਬੇਟੀ ਸੁਲੱਖਨੀ ਦੀ ਮੰਗਨੀ ਗੁਰੂ ਹਰਿ ਰਾਇ ਜੀ ਦੇ ਸਾਥ ਕੀ। ਤੀਜੇ ਬਰਖ ਇਸ ਸਾਹੇ ਦੀ ਚਿੱਠੀ ਲਿਖਾਇ ਕੀਰਤਪੁਰ ਭੇਜੀ। ਪਰੋਹਤ ਸਿਲੀਆਂ ਦਾ ਅਰੂਪ ਨਗਰੀ ਸੇ ਚਲਕੇ ਕੀਰਤਪੁਰ ਆਇ ਗਿਆ। ਮਾਤਾ ਬਸੀ ਜਹਾਂ ਦੂਹਾਂ ਸਾਹਿਬਜ਼ਾਦਿਆਂ (ਸ੍ਰੀ ਧੀਰਮੱਲ ਤੇ ਹਰਿ ਰਾਇ ਜੀ) ਕੋ ਬਿਠਾਇ ਸ੍ਰੀ ਗ੍ਰੰਥ ਸਾਹਿਬ ਦਾ ਬੀਚਾਰ ਕਰਾਇ ਰਹੀ ਥੀ। ਦੀਵਾਨ ਦਰਘਾਮਲ ਪਰੋਹਤ ਕੋ ਲੈਕਰ ਵਹਾਂ ਆਇ ਗਿਆ। ਆਗੇ ਸੇ ਮਾਤਾ ਜੀ ਨੇ ਪਰੋਹਤ ਕੋ ਬੈਠਨੇ ਕੇ ਲਈ ਮੂੜ੍ਹਾ ਦੀਆ। ਦੀਵਾਨ ਜੀ ਨੇ ਸਾਹੇ ਦੀ ਚਿੱਠੀ ਬਾਚ ਕੇ ਸੁਨਾਈ। ਕਹਾ ਮਾਤਾ ਜੀ—ਸ੍ਰੀ ਹਰਿ ਰਾਇ ਜੀ ਕੇ ਸ਼ੁਭ ਬਿਵਾਹ ਦਾ ਦਿਵਸ ਸੰਮਤ ੧੭੯੭ ਸਤਰਾਂ ਹਾੜ ਦਾ ਹੈ, ਤਿਆਰੀ ਕਰਨੀ ਚਾਹੀਏ। ਗੁਰੂ ਹਰ ਗੋਬਿੰਦ ਜੀ ਨੇ ਬੇਟੇ ਅਣੀ ਰਾਇ ਕੋ ਸਾਰੀ ਬਾਰਤਾ ਸਮਝਾਇ ਕੇ ਤਿਆਰ ਕੀਆ। ਜਨੇਤ ਕੇ ਸਾਥ ਸ੍ਰੀ ਸੂਰਜ ਮਲ, ਸ੍ਰੀ ਤੇਗ ਬਹਾਦਰ ਤੇ ਸ੍ਰੀ ਧੀਰਮੱਲ ਜੀ ਆਦਿ ਸਾਰੇ ਆਏ।

ਜਨੇਤ ਕੀਰਤਪੁਰ ਸੇ ਚਲ ਦਰਿਆਇ ਸਤਲੁਦਰ, ਬਿਆਸ, ਰਾਵੀ ਪਾਰ ਹੋਇ ਕੇ ਅਰੂਪ ਨਗਰੀ ਮੇਂ ਜਾਇ ਪਹੁੰਚੀ। ਦੈਆ ਰਾਮ ਸਿੱਲੀ ਨੇ ਇਨਕੇ ਆਨੇ ਦਾ ਬੜਾ ਆਉ ਭਗਤ ਦੀਆ। ਅਗਲੇ ਦਿਹੁੰ ਇਸ ਕੀ ਬੇਟੀ ਸੁਲੱਖਨੀ ਦਾ ਬਿਵਾਹ ਹਰਿ ਰਾਇ ਜੀ ਸੇ ਹੂਆ, ਤੀਜੇ ਦਿਹੁੰ ਡੋਲੀ ਅਰੂਪ ਗਾਉਂ ਸੈ ਵਿਦਿਆ ਹੋਈ। ਜਨੇਤ ਵਾਪਸੀ ਸਨੇ ਸਨੇ ਕੀਰਤਪੁਰ ਨਗਰੀ ਮੇਂ ਆਇ ਗਈ। ਮਾਤਾ ਬਸੀ ਨੇ ਬੇਟੇ ਕੇ ਵਿਆਹ ਦੀ ਖ਼ੁਸ਼ੀ ਮੇਂ ਸਾਰੇ ਸ਼ਗਨ ਮਨਾਏ, ਅਤਿਥ ਅਰਥੀ ਕੋ ਮਨ ਬਾਂਛਤ ਦਾਨ ਦੀਆ। ਪਾਂਚ ਦਿਹੁੰ ਡੋਲੀ ਕੀਰਤਪੁਰ ਮੇਂ ਰਹਿਕੇ ਵਾਪਸ ਅਰੂਪ ਨਗਰੀ ਕੋ ਆਈ। ਦਯਾ ਰਾਮ ਕੁਝ ਕਾਲ ਅਰੂਪ

---

14. ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ ਦੂਜਾ ਗੁਰ ਪ੍ਰਣਾਲੀ ੧, ਪੰ. ੨੬੧।

ਗਾਉਂ ਮੇਂ ਰਹਿਕੇ ਕੋਟ ਕਲਿਆਨਪੁਰ ਮੇਂ ਚਲਾ ਆਇਆ। ਦੂਜੇ ਬਰਖ਼ ਸਾਲ ਸਤਰਾ ਸੈ ਨੜਿੰਨਮੇਂ ਅਸਾਢ ਸ਼ੁਦੀ ਤੀਜ ਕੇ ਦਿਹੁੰ ਬੇਟੀ ਸੁਲਖਨੀ ਦਾ ਮੁਕਲਾਵਾ ਤੋਰਾ।[15] ਇਥੇ ਸਾਡਾ ਖਿਆਲ ਹੈ ਕਿ ਅਰੂਪ ਨਗਰੀ ਜਾਂ ਅਨੂਰ ਸ਼ਹਿਰ ਪੰਜਾਬ ਵਿਚ ਹੀ ਸੀ ਜਿਵੇਂ "ਗੁਰੂ ਦੀਆਂ ਸਾਖੀਆਂ" ਦੇ ਸੰਪਾਦਕ ੪੨ ਪੰਨੇ ਦੇ ਫੁੱਟ ਨੋਟ ਦੋ ਵਿਚ ਅੰਕਿਤ ਕੀਤਾ ਹੈ ਕਿ ਅਰੂਪ ਨਗਰੀ ਜ਼ਿਲ੍ਹਾ ਗੁਜਰਾਂਵਾਲਾ ਵਿਚ ਹੈ। ਤਵਾਰੀਖ ਗੁਰੂ ਖਾਲਸਾ" ਵਿਚ ਗਿਆਨੀ ਗਿਆਨ ਸਿੰਘ ਨੇ ਵੀ ਇਕ ਵਿਆਹ ਬਾਰੇ ਹੀ ਲਿਖਿਆ ਹੈ। ਲੇਖਕ ਅਨੁਸਾਰ "ਏਨ੍ਹਾਂ ਦੀ ਸ਼ਾਦੀ ਦਯਾਰਾਮ ਸਿਲ ਖਤ੍ਰੀ ਅਨੂਪ ਸ਼ੈਹਰ ਦੇ ਰੈਹਣ ਵਾਲੇ ਦੀ ਬੇਟੀ ਕਿਸ਼ਨ ਕੌਰ ਨਾਲ ਹੋਈ।"[16]

ਡਾਕਟਰ ਗੰਡਾ ਸਿੰਘ ਤੇ ਤੇਜਾ ਸਿੰਘ ਨੇ ਵੀ ਸੱਤ ਵਿਆਹ ਵਾਲੀ ਕਹਾਣੀ ਨੂੰ ਮਨਘੜਤ ਤੇ ਮਗਰੋਂ "ਸੂਰਜ ਪ੍ਰਕਾਸ਼" ਵਿਚ ਰਲਾਈ ਗਈ ਕਹਾਣੀ ਮੰਨਿਆ ਹੈ।[17] ਇਹ ਨਿਰਸੰਦੇਹ ਸਚਾਈ ਹੈ ਕਿ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਦੇ ਦੋਵੇਂ ਲੜਕੇ ਰਾਮਰਾਇ ਤੇ ਹਰਿ ਕ੍ਰਿਸ਼ਨ ਇਕੋ ਮਾਂ ਦੇ ਜਾਏ ਸਨ ਤੇ ਉਸ ਮਾਤਾ ਦਾ ਨਾਮ ਸੁਲੱਖਣੀ ਸੀ।

ਇਸ ਸੰਦਰਭ ਵਿਚ ਸੂਰੂਪ ਸਿੰਘ ਕਰਤਾ "ਗੁਰੂ ਕੀਆਂ ਸਾਖੀਆਂ" (੧੭੯੦ ਈ.) ਦਾ ਹਵਾਲਾ ਸਾਰੇ ਸ਼ੰਕੇ ਨਵਿਰਤ ਕਰਨ ਵਾਲਾ ਹੈ। ਲੇਖਕ ਲਿਖਦਾ ਹੈ : "ਸੰਮਤ ਸਤਰਾਂ ਸੈ ਤੀਨ ਚੇਤ ਬਦੀ ਪੰਚਮੀ ਸੋਮਵਾਰ ਕੇ ਦਿਹੁੰ ਮਾਤਾ ਸੁਲਖਨੀ ਜੀ ਕੀ ਕੁੱਖ ਕੋ ਭਾਗ ਲਗਾ। ਪਹਿਰ ਰਾਤ ਰਹੀ ਏਕ ਚਮਤਕਾਰੀ ਬਾਲ ਪੈਦਾ ਹੂਆ। ਦਾਦੀ ਬਸੀ ਨੇ ਪੰਡਤ ਕੋ ਬੁਲਾਇ ਭੇਜਾ। ਇਥੇ ਆਇ ਸ਼ੁਭ ਘੜੀ ਸ਼ੁਭ ਨਛੱਤਰ ਗ੍ਰਹਿ ਸੋਧ ਕੇ ਬਾਲਕ ਦਾ ਨਾਉਂ ਰਾਮ ਰਾਇ ਰਾਖਾ। ਜਬ ਗੁਰੂ ਹਰਿ ਰਾਇ ਜੀ ਨੇ ਬਾਲਕ ਦਾ ਮੁੱਖ ਦੇਖਾ ਤਾਂ ਸੁਤੇ ਸਭਾ ਬਚਨ ਹੋਆ ਕਿ ਏਸ ਕੇ ਕਹੇ ਬਚਨ ਸਤਿ ਹੋਇੰਗੇ।........ਸ੍ਰੀ ਰਾਮ ਰਾਇ ਜੀ ਕੇ ਬਾਦ ਸੰਮਤ ਸਤਰਾਂ ਸੈ ਛਠ (੧੭੦੬) ਵੈਸਾਖ ਸੁਦੀ ਸਾਤ ਕੇ ਦਿਹੁੰ ਮਾਤਾ ਸੁਲਖਨੀ ਕੇ ਉਦਰ ਥੀਂ ਇਕ ਬਾਲਕੀ ਪੈਦਾ ਹੋਈ। ਬਿਹ ਰਾਮ ਰਾਇ ਕੀ ਤਰ੍ਹਾਂ ਬੜੀ ਸੁੰਦਰ ਥੀ। ਇਸ ਦਾ ਨਾਉਂ ਦਾਦੀ ਬਸੀ ਨੇ ਰੂਪ ਕੁਇਰ ਰਾਖਾ।.......ਜਬ ਸ੍ਰੀ ਰਾਮ ਰਾਇ ਜੀ ਛੇ ਬਰਖਾਂ ਕੇ ਹੁਏ ਮਾਤਾ ਸੁਲਖਨੀ ਦੀ ਕੁੱਖ ਕੋ ਫੇਰ ਭਾਗ ਲਾਗਾ। ਸੰਮਤ ਸਤਰਾਂ ਸੈ ਨਾਵਾਂ (੧੭੦੯) ਵਦੀ ਦਸਮੀਂ ਕੇ ਦਿਹੁੰ ਸਵਾ ਪਹਿਰ ਰੈਨ ਰਹੀ ਏਕ ਚਮਤਕਾਰੀ ਬਾਲ ਪੈਦਾ ਹੂਆ। ਮਾਤਾ ਬਸੀ ਨੇ ਕੁਲ ਪਰੋਹਤ ਕੋ ਬੁਲਾਇ ਭੇਜਾ। ਪੰਡਤ ਘਰੀ ਸ਼ੁਭ ਨਛੱਤਰ ਸੋਧ ਕੇ ਬਾਲਕ ਦਾ ਨਾਉਂ ਹਰਿ ਕ੍ਰਿਸ਼ਨ ਰਾਖਾ।.......ਅਬ ਮਾਤਾ ਸੁਲਖਨੀ ਕੇ ਤੀਨ ਬੱਚੇ ਥੇ ਜਿਨ ਕੇ ਸਾਥ ਦਾਦੀ ਬੱਸੀ ਮਨ-ਪਰਚਾਵਾ ਕਰਤੀ

15. ਸਰੂਪ ਸਿੰਘ ਕੋਸ਼ਿਸ਼, ਗੁਰੂ ਦੀਆਂ ਸਾਖੀਆਂ, ਪੰਨ. ੪੨-੪੩
16. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਭਾਸ਼ਾ ਵਿਭਾਗ, ੧੯੭੦ ਪੰ. ੫੯੩। ਇਹ ਅਨੂਪ ਸ਼ਹਿਰ ਯੂ.ਪੀ. ਵਿਚ ਨਹੀਂ ਸਗੋਂ ਪੰਜਾਬ ਵਿਚ ਹੀ ਇੱਕ ਪਿੰਡ ਸੀ।
17. Sr. Ganda Singh. Teja singh. A short History of the sikhs. p. 46 (Footnote)

ਥੀ। ਮਾਤਾ ਬੱਸੀ ਕਿਸੇ ਸਮੇਂ ਸੁਲਖਨੀ ਕੋ ਤਿਰਬੈਨੀ, ਕਭੀ ਕੋਟ ਕਲਿਆਣੀ ਕਹਿ ਕੇ ਬੁਲਾਤੀ ਥੀ।"[18] ਮਾਤਾ ਸੁਲਖਨੀ ਨੂੰ ਕਿਸ਼ਨ ਕੌਰ ਵੀ ਕਿਹਾ ਜਾਂਦਾ ਸੀ। ਇਸ ਤਰ੍ਹਾਂ "ਗੁਰੀ ਕੀਆਂ ਸਾਖੀਆਂ" ਦਾ ਲੇਖਕ "ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ" ਦੇ ਲੇਖਕ ਕੇਸਰ ਸਿੰਘ ਛਿੱਬਰ ਦੇ ਪਾਏ ਭੁਲੇਖੇ ਨੂੰ ਕਾਫੀ ਹੱਦ ਤੱਕ ਦੂਰ ਕਰ ਦਿੰਦਾ ਹੈ। ਮਗਰਲੇ ਲੇਖਕਾਂ ਖਾਸ ਕਰਕੇ "ਸੂਰਜ ਪ੍ਰਕਾਸ਼" ਤੇ ਇਸ ਗ੍ਰੰਥ ਦੇ ਟੀਕਾਕਾਰਾਂ ਤੇ ਗੁਰਪ੍ਰਣਾਲੀਆਂ ਦੇ ਲੇਖਕਾਂ ਨੇ ਤਾਂ ਕਵੀਆਂ ਵਾਂਗ ਕਲਪਣਾ ਦੇ ਘੋੜਿਆਂ ਦੀਆਂ ਵਾਗਾਂ ਐਸੀਆਂ ਖੁੱਲ੍ਹੀਆਂ ਛੱਡੀਆਂ ਕਿ ਗੁਰੂ ਜੀ ਦੇ ਸੱਤ ਜਾਂ ਅੱਠ ਡੋਲੇ ਬਣਾ ਦਿੱਤੇ। ਸਾਡਾ ਮੱਤ ਹੈ ਕਿ 'ਮਹਿਮਾ ਪ੍ਰਕਾਸ਼' (ਕਰਤਾ ਬਾਵਾ ਸਰੂਪ ਦਾਸ ਭੱਲਾ ਦੀ ੧੭੭੬ ਈ. ਦੀ ਰਚਨਾ) ਬਹੁਤ ਅਰਥ ਭਰਪੂਰ ਹੈ। ਉਸੇ ਤੱਥ ਨੂੰ ਸੂਰੂਪ ਸਿੰਘ ਨੇ ਪਰਵਾਨ ਕੀਤਾ ਜਾਪਦਾ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਦੋ ਸਾਹਿਬਜ਼ਾਦਿਆਂ ਤੇ ਇਕ ਲੜਕੀ ਦੇ ਜਨਮ ਬਾਰੇ ਵੀ ਗੁਰੂ ਕੀਆਂ ਸਾਖੀਆਂ ਦਾ ਪੱਖ ਮਜ਼ਬੂਤ ਅਤੇ ਸਹੀ ਹੈ।

ਗੁਰੂ ਕੀਆਂ ਸਾਖੀਆਂ ਵਿਚ ਗੁਰੂ ਹਰਿ ਕ੍ਰਿਸ਼ਨ ਦੇ ਜਨਮ ਬਾਰੇ ਜ਼ਰੂਰ ਟਪਲਾ ਹੈ। ਗੁਰੂ ਕੀਆਂ ਸਾਖੀਆਂ ਵਿੱਚ ਹਰਿ ਕ੍ਰਿਸ਼ਨ ਦਾ ਜਨਮ ਸਾਵਣ ਵਦੀ ਦਸ ਸੰਮਤ ੧੭੦੯ ਬਿਕਰਮੀ (੧੬੫੨ ਈ.) ਲਿਖਿਆ ਹੈ ਜਦੋਂ ਕਿ ਲਗਭਗ ਸਾਰੇ ਹੋਰ ਗ੍ਰੰਥਾਂ ਵਿਚ ੧੬੫੬ ਈ. ਹੈ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਏਹ ਗੁਰੂ ੯ ਸੌਣ ਵਦੀ ਦਸ ਸੰਮਤ ੧੭੧੩ ਬਿਕਰਮੀ .....ਗੁਰੂ ਹਰਿ ਰਾਇ ਜੀ ਦੇ ਘਰ ਮਾਤਾ ਕਿਸ਼ਨ ਕੌਰ ਥੀਂ ਕੀਰਤਪੁਰ ਪ੍ਰਗਟ ਹੋਏ ਸਨ।[19] ਡਾ. ਹਰੀ ਰਾਮ ਗੁਪਤਾ ਵੀ ਹਰਿ ਕ੍ਰਿਸ਼ਨ ਦਾ ਜਨਮ ੭ ਜੁਲਾਈ ੧੬੫੬ ਲਿਖਦੇ ਹਨ ਭਾਵੇਂ ਉਹਨਾਂ ਨੇ ਜਨਮ ਅਸਥਾਨ ਨਾਹਣ ਲਿਖਿਆ ਹੈ।[20] ਗੁਰਪ੍ਰਣਾਲੀਆਂ ਵਿਚੋਂ ਵੀ ਸਾਵਣ ਵਦੀ, ਸੰਮਤ ੧੭੧੩ ਨੂੰ ਜਨਮ ਲੈਣਾ ਹੀ ਪ੍ਰਮਾਣਿਤ ਹੁੰਦਾ ਹੈ। "ਗੁਰੂ ਕੀਆਂ ਸਾਖੀਆਂ" ਵਿਚ ਗੁਰੂ ਹਰਿ ਕ੍ਰਿਸ਼ਨ ਦੇ ਜਨਮ ਬਾਰੇ ਉਤਾਰਾ ਕਰਦਿਆਂ ਗ਼ਲਤੀ ਦੀ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ। ਇਸ ਚਰਚਾ ਉਪ੍ਰੰਤ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਇਕ ਵਿਆਹ ਬਾਰੇ ਕੋਈ ਭੁਲੇਖਾ ਨਹੀਂ ਰਹਿੰਦਾ ਤੇ ਤੱਥ ਵੀ ਇਹੋ ਹੀ ਹੈ।

---

18. ਸੂਰੂਪ ਸਿੰਘ ਕੋਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੪੩-੪੪
19. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੩੨
20. Hari Ram Gupta, Dr., History of Sikh Gurus, p. 131.

# 3. ਪਰਿਵਾਰਿਕ ਪਿਛੋਕੜ ਤੇ ਗੁਰਗੱਦੀ

ਗੁਰੂ ਪਦਵੀ ਦੀ ਪ੍ਰਾਪਤੀ ਵੀ ਇਕ ਅਲੌਕਿਕ ਵਰਤਾਰਾ ਹੈ। ਸਿੱਖ ਧਰਮ ਦੇ ਇਤਿਹਾਸ ਤੇ ਝਾਤ ਮਾਰੀਏ ਤਾਂ ਸ਼ੁਰੂ ਵਿਚ ਗੁਰਿਆਈ ਦੀ ਪਦਵੀ ਸੇਵਾ, ਸਿਮਰਨ ਤੇ ਯੋਗਤਾ ਨੂੰ ਧਿਆਨ ਵਿੱਚ ਰਖਕੇ ਦਿੱਤੀ ਜਾਂਦੀ ਰਹੀ ਸੀ। ਚੌਥੀ ਪਾਤਿਸ਼ਾਹੀ ਸਮੇਂ ਇਸ ਦੀ ਦਾਅਵੇਦਾਰੀ ਪ੍ਰਾਚੀਨ ਰਵਾਇਤ ਦੇ ਬਲ ਅਤੇ ਬੀਬੀ ਭਾਨੀ ਦੇ ਵਰ ਅਨੁਸਾਰ ਘਰ ਵਿਚ ਆ ਗਈ। ਪਰ ਘਰ ਵਿਚ ਆ ਕੇ ਵੀ ਚੋਣ ਦਾ ਅਮਲ ਜਾਰੀ ਰਿਹਾ, ਭਾਵੇਂ ਘੇਰਾ ਸੀਮਿਤ ਹੁੰਦਾ ਗਿਆ। ਗੁਰੂ ਦੇ ਬਿੰਦੀ ਰਿਸ਼ਤੇ 'ਚੋਂ ਮੁੱਖ ਦਾਅਵੇਦਾਰੀ ਕਰਨ ਵਾਲਿਆਂ ਦੀ ਲਗਨ, ਸੇਵਾ ਤੇ ਯੋਗਤਾ ਸਦਾ ਹੀ ਚੋਣ ਦਾ ਆਧਾਰ ਬਣੀ।

ਸ੍ਰੀ ਗੁਰੂ ਨਾਨਕ ਸਾਹਿਬ ਬੇਦੀ ਖੱਤਰੀ ਸਨ। ਦੂਸਰੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਤ੍ਰਹਿਣ ਖੱਤਰੀ ਤੇ ਤੀਸਰੇ ਗੁਰੂ ਅਮਰਦਾਸ ਜੀ ਭੱਲੇ ਖੱਤਰੀ ਸਨ। ਚੌਥੇ ਗੁਰੂ ਰਾਮਦਾਸ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਸਭ ਗੁਰੂ ਸਾਹਿਬਾਨ ਸੋਢੀ ਬੰਸ ਦੇ ਖੱਤਰੀ ਸਨ ਤੇ ਇਕ ਹੀ ਪਰਿਵਾਰ 'ਚੋਂ ਸਨ।

ਇਹ ਚਰਚਾ ਕਰਨ ਤੋਂ ਪਹਿਲਾਂ ਕਿ ਗੁਰੂ ਹਰਿ ਰਾਇ ਜੀ ਨੂੰ ਇਹ ਗੱਦੀ ਆਪਣੇ ਵੱਡੇ ਭਰਾ ਧੀਰਮੱਲ ਤੇ ਚਾਚਿਆਂ ਭਾਵ ਸੂਰਜਮੱਲ ਤੇ ਤੇਗਬਹਾਦਰ ਦੇ ਜਿਉਂਦਿਆਂ ਕਿਵੇਂ ਪ੍ਰਾਪਤ ਹੋਈ, ਸਾਨੂੰ ਗੁਰਗੱਦੀ ਦੀ ਪ੍ਰਾਪਤੀ ਦੇ ਇਤਿਹਾਸ ਬਾਰੇ ਕੁਝ ਜਾਣਕਾਰੀ ਪ੍ਰਾਪਤ ਕਰਨੀ ਬੜੀ ਲਾਹੇਵੰਦ ਰਹੇਗੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਖ ਧਰਮ 'ਚ ਆਦਿ ਗੁਰੂ ਕਿਹਾ ਗਿਆ ਹੈ, ਭਾਵ ਉਹਨਾਂ ਦਾ ਕੋਈ ਗੁਰੂ ਨਹੀਂ ਸੀ, ਸਿਵਾਇ ਅਕਾਲਪੁਰਖ ਦੇ।

*ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥*
*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥1*
*(ਸੋਰਠ ਮਹਲਾ ੧ ਘਰੁ ੧ ਚਉਪਦੇ)*

ਗੁਰੂ ਨਾਨਕ ਦੇਵ ਜੀ ਦਾ ਇਹ ਰੂਹਾਨੀ ਅਨੁਭਵ ਐਸਾ ਹੈ ਜਿਸ ਬਾਰੇ ਕਿਸੇ ਸੰਸੇ-ਸ਼ੰਕੇ ਜਾਂ ਅਪੱਤੀ-ਭ੍ਰਾਂਤੀ ਦੀ ਕੋਈ ਗੁੰਜਾਇਸ਼ ਨਹੀਂ। ਤਰਕ-ਵਾਦੀ ਜੋ ਮਰਜ਼ੀ ਕਹਿਣ ਪ੍ਰੰਤੂ ਗੁਰੂ-ਜੋਤਾਂ ਦਾ ਅਕਾਲ ਪੁਰਖ ਨਾਲ ਜਿਹੜਾ ਮੂਰਤ ਤੇ ਅਮੂਰਤ ਰੂਪ ਵਿਚ ਰਿਸ਼ਤਾ ਹੈ ਤੇ ਸੀ ਉਸ ਬਾਰੇ ਗੁਰੂ ਕਥਨ ਸਪਸ਼ਟ ਅਤੇ ਸ੍ਵੈ-ਸਿੱਧ ਹਨ :—

*ਘਟਿ ਘਟਿ ਸੁੰਨ ਕਾ ਜਾਣੈ ਭੇਉ॥*
*ਆਦਿ ਪੁਰਖੁ ਨਿਰੰਜਨ ਦੇਉ॥*
*ਜੋ ਜਨੁ ਨਾਮ ਨਿਰੰਜਨ ਰਾਤਾ॥*
*ਨਾਨਕ ਸੋਈ ਪੁਰਖ ਬਿਸਾਤਾ॥²* *(ਰਾਮਕਲੀ ਮਹਲਾ ੧ ਸਿੱਧ ਗੋਸ਼ਟਿ)*

---

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੯੯
2. ਉਹੀ, ਪੰਨਾ ੯੪੩

ਭੱਟਾਂ ਨੇ ਸਵਈਆਂ ਵਿਚ ਵੀ ਇਸੇ ਤੱਥ ਨੂੰ ਪ੍ਰਮਾਣਿਤ ਕਰਦਿਆਂ ਲਿਖਿਆ ਹੈ :—

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤ ਸਿਉ ਤਤ ਮਿਲਾਯਉ॥*
*ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ।*
*ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥[3]*

*(ਸਵਈਏ ਮਹਲੇ ਪੰਜਵੇਂ ਕੇ)*

ਸ੍ਰੀ ਗੁਰੂ ਨਾਨਕ ਦਾ ਗੁਰੂ, ਅਕਾਲਪੁਰਖ ਸੀ ਤੇ ਭਾਈ ਲਹਿਣਾ ਜੀ ਨੂੰ ਗੁਰਿਆਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਦੇ ਰੂਪ ਵਿਚ ਪ੍ਰਾਪਤ ਹੋਈ। ਇਸੇ ਤਰ੍ਹਾਂ ਯੋਗਤਾ ਦੇ ਆਧਾਰ ਤੇ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਗੁਰੂ ਪਦਵੀ ਦਿੱਤੀ। ਤੀਸਰੇ ਗੁਰੂ ਨੇ 'ਰਾਮਦਾਸ' ਨੂੰ ਚੌਥੇ ਗੁਰੂ ਦੇ ਰੂਪ ਵਿਚ ਇਹ ਪਦਵੀ ਦਿੰਦਿਆਂ ਭਾਵੇਂ ਯੋਗਤਾ ਦਾ ਆਧਾਰ ਧਿਆਨ 'ਚ ਰੱਖਿਆ ਪ੍ਰੰਤੂ ਬੀਬੀ ਭਾਨੀ ਨੂੰ ਦਿੱਤੇ ਵਰ ਸਦਕਾ ਤੇ ਪੁਰਾਤਨ ਕਥਾ ਦੇ ਬਲ ਵੀ ਇਹ ਗੁਰਗੱਦੀ ਸੋਢੀਆਂ ਦੇ ਘਰ ਵਿਚ ਹੀ ਰਹਿਣ ਦੀ ਬਖਸ਼ਿਸ਼ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਵੀ "ਬਿਚਿਤ੍ਰ ਨਾਟਕ" ਵਿਚ ਲਿਖਿਆ ਹੈ :—

*ਨਾਨਕ ਅੰਗਦੁ ਬਪੁ ਧਰਾ। ਧਰਮ ਪ੍ਰਚੁਰਿ ਇਹ ਜਗ ਮੋ ਕਰਾ।*
*ਅਮਰ ਦਾਸ ਪੁਨਿ ਨਾਮੁ ਕਹਾਯੋ। ਜਨੁ ਦੀਪਕ ਤੇ ਦੀਪ ਜਗਾਯੋ।*
*ਜਬ ਬਰ ਦਾਨਿ ਸਮੈ ਵਹੁ ਆਵਾ। ਰਾਮਦਾਸ ਤਬ ਗੁਰੂ ਕਹਾਵਾ।*
*ਤਿਹਬਰ ਦਾਨਿ ਪੁਰਾਤਨਿ ਦੀਆ। ਅਮਰਦਾਸਿ ਸੁਰ ਪਰਿ ਮਗੁ ਲੀਆ।[4]*

ਕਿਹਾ ਗਿਆ ਹੈ ਕਿ ਸ੍ਰੀ ਰਾਮ ਚੰਦਰ ਦੇ ਦੋ ਪੁੱਤਰਾਂ 'ਲਵ' ਤੇ 'ਕੁਸ਼' ਦੇ ਉੱਤਰਾਧਿਕਾਰੀਆਂ ਵਿਚ ਭਾਰੀ ਯੁੱਧ ਹੋਇਆ। ਲਵ ਦੇ ਅਤਰਾਧਿਕਾਰੀ 'ਸੋਢੀ' ਜਿੱਤ ਗਏ ਤੇ 'ਕੁਸੁ' ਦੀ ਵੰਸ ਵਾਲੇ ਹਾਰ ਗਏ। ਉਹਨਾਂ ਨੇ ਹਾਰ ਪਿਛੋਂ ਕਾਂਸੀ ਜਾ ਕੇ ਨਿਵਾਸ ਕੀਤਾ ਤੇ ਵੇਦ ਪੜ੍ਹੇ।

*ਲਵੀ ਸਰਬ ਜੀਤੇ ਕੁਸੀ ਸਰਬਹਾਰੇ। ਬਚੇ ਜੀ ਬਲੀ, ਪ੍ਰਾਨ ਲੈ ਕੇ ਸਿਧਾਰੇ।*
*ਚਤੁਰ ਬੇਦ ਪਠਿਯੰ, ਧੀਯੋ ਕਾਸਿੰ ਬਾਸਿੰ। ਅਨੇ ਬਰਖ ਦੀਨੇ ਤਹਾਂ ਹੀ ਨਿਵਾਸਿੰ।*
*ਜਿਨੈ ਬੇਦ ਪੱਠਿਯੰ, ਸੋ ਬੇਦੀ ਕਹਾਏ। ਤਿਨੇ ਧਰਮ ਕੇ ਕਰਮ ਨੀਕੇ ਚਲਾਏ।[5]*

ਬੇਦੀਆਂ ਨੂੰ ਪਿਛੋਂ ਮਦਰ ਦੇਸ ਦੇ ਸੋਢੀ ਰਾਜੇ ਜਗਤ ਰਾਏ ਨੇ ਚਿੱਠੀ ਪੱਤਰ ਭੇਜੇ। ਬੇਦੀ ਪੱਤਰ ਵੇਖਕੇ ਮਦਰ ਦੇਸ ਆਏ ਤੇ ਰਾਜੇ ਦੀ ਇੱਛਾ ਅਨੁਸਾਰ ਉਸਨੂੰ ਸੁਰ ਤੇ ਮਰਯਾਦਾ ਅਨੁਸਾਰ ਵੇਦ ਪਾਠ ਸੁਣਾਇਆ। ਜਗਤ ਰਾਏ ਸੋਢੀ ਨੇ ਵੇਦ-ਪਾਠੀ ਅੰਮ੍ਰਿਤ ਰਾਏ ਨੂੰ ਰਾਜ-ਭਾਗ ਦੇ ਦਿੱਤਾ ਤੇ ਆਪ ਬਨਬਾਸ ਨੂੰ ਚਲਾ ਗਿਆ। ਰਾਜੇ ਦੇ ਸਾਥੀ ਤਾਂ ਟਿਕੇ ਰਹੇ ਪਰ ਰਾਜਾ ਰੋਕਣ ਦੇ ਬਾਵਜੂਦ ਵੀ ਜੰਗਲਾਂ 'ਚ ਜਾਣ ਤੋਂ ਨਾ

---

3. ਉਹੀ, ਪੰਨਾ ੧੪੦੮
4. ਸਬਦਾਰਥ ਦਸਮ ਗ੍ਰੰਥ ਸਾਹਿਬ (ਪੋਥੀ ਪਹਿਲੀ) ਭਾਈ ਰਣਧੀਰ ਸਿੰਘ ਪੰਜਾਬੀ ਯੂ. ਪਟਿਆਲਾ, ਪੰ. ੭੦
5. ਉਹੀ, ਪੰ. ੬੮

ਰੁਕਿਆ। ਗੁਰੂ ਸਾਹਿਬ ਉਕਤ ਬਾਣੀ ਵਿਚ (ਪੰ. ੭੦) ਇਸੇ ਗੱਲ ਵੱਲ ਸੰਕੇਤ ਕਰ ਰਹੇ ਹਨ ਕਿ ਜਗਤ ਰਾਏ ਸੋਢੀ ਦੇ ਰੂਪ ਵਿਚ ਜੋ ਰਾਜ ਅੰਮ੍ਰਿਤ ਰਾਏ ਬੇਦੀ ਨੂੰ ਦਿੱਤਾ ਗਿਆ ਸੀ ਉਹੋ ਹੀ 'ਰਾਮਦਾਸ ਸੋਢੀ' ਨੇ 'ਗੁਰੂ ਨਾਨਕ ਬੇਦੀ ਦੇ ਤੀਸਰੇ ਉਤਰਾਧਿਕਾਰੀ ਗੁਰੂ ਅਮਰ ਦਾਸ ਤੋਂ ਪ੍ਰਾਪਤ ਕੀਤਾ।

ਇਸ ਸੰਬੰਧੀ ਵੀ ਬਿਚਿਤ੍ਰ ਨਾਟਕ ਵਿਚ ਇੰਝ ਲਿਖਿਆ ਹੈ :—

*ਤ੍ਰਿਤੀਆ ਬੇਦ ਸੁਨਬ ਤੁਮ ਕੀਆ। ਚਤੁਰ ਬੇਦ ਸੁਨਿ ਭੂਅ ਕੋ ਦੀਆ।*
*ਤੀਨ ਜਨਮ ਹਮਹੂੰ ਜਬ ਧਰਿ ਹੈ। ਚੌਥੇ ਜਨਮ 'ਗੁਰੂ' ਤਹਿ ਕਰਿ ਹੈ।*[6]

'ਬਿਚਿਤ੍ਰ ਨਾਟਕ' ਵਿਚ ਇਸ ਬ੍ਰਿਤਾਂਤ ਉਪਰ ਕਈ ਲੇਖਕ ਤੇ ਖਾਸ ਕਰਕੇ ਹਰਿੰਦਰ ਸਿੰਘ ਮਹਿਬੂਬ ਕਈ ਸ਼ੰਕੇ ਖੜੇ ਕਰਦੇ ਹਨ। ਉਹ ਤਾਂ ਬਿਚਿਤ੍ਰ ਨਾਟਕ ਨੂੰ ਗੁਰੂ ਗੋਬਿੰਦ ਸਿੰਘ ਦੀ ਰਚਨਾ ਮੰਨਣ ਲਈ ਵੀ ਤਿਆਰ ਨਹੀਂ। ਉਹ ਲਿਖਦਾ ਹੈ— "ਅਸੀਂ ਹਜ਼ੂਰ ਦੇ ਨਾਂ ਨਾਲ ਤਕਰੀਬਨ ਯਕੀਨ ਦੀ ਹੱਦ ਤਕ ਸੰਬੰਧਿਤ ਕੀਤੀ ਜਾਂਦੀ ਰਚਨਾ ਬਚਿੱਤ੍ਰ ਨਾਟਕ ਨੂੰ ਉਹਨਾਂ ਦੀ ਬਾਣੀ ਨਾਂਹ ਮੰਨਣ ਦਾ ਮੱਤ ਪੇਸ਼ ਕਰਾਂਗੇ।"[7]

ਅਸੀਂ ਮਹਿਬੂਬ ਦੇ ਮੰਤਕ ਦਾ ਵਿਸਥਾਰਪੂਰਵਕ ਉੱਤਰ ਦੇਣ ਦੀ ਥਾਂ ਉਸਨੂੰ ਕੇਵਲ ਭਾਈ ਗੁਰਦਾਸ ਦੀਆਂ ਵਾਰਾਂ ਪੜ੍ਹਨ ਦੀ ਸਲਾਹ ਦਿਆਂਗੇ। ਜੇਕਰ ਦਾਨ ਦੇਣ ਵਾਲੀ ਇਕ ਕਥਾ ਕੇਵਲ ਕਲਪਨਾ ਹੁੰਦੀ ਤਾਂ ਭਾਈ ਗੁਰਦਾਸ ਇਸ ਦਾ ਉਲੇਖ ਨ ਕਰਦੇ ਤੇ ਜੇ ਇਹ ਗਲਤ ਹੁੰਦੀ ਤਾਂ ਗੁਰੂ ਅਰਜਨ ਦੇਵ ਜਾਂ ਗੁਰੂ ਹਰਗੋਬਿੰਦ ਸਾਹਿਬ ਭਾਈ ਸਾਹਿਬ ਨੂੰ ਜ਼ਰੂਰ ਵਰਜਦੇ। ਰਵਾਇਤ ਤਾਂ ਇਹ ਹੈ ਕਿ ਭਾਈ ਸਾਹਿਬ ਦੀਆਂ ਵਾਰਾਂ ਨੂੰ "ਗੁਰੂ ਅਰਜਨ ਦੇਵ ਜੀ ਨੇ" "ਆਦਿ ਗ੍ਰੰਥ" ਦਾ ਟੀਕਾ ਕਹਿ ਕੇ ਸਨਮਾਨਿਆ। ਭਾਈ ਗੁਰਦਾਸ ਜੀ ਬੀਬੀ ਭਾਨੀ ਨੂੰ ਗੁਰੂ ਅਮਰਦਾਸ ਵਲੋਂ ਮਿਲੇ ਵਰ ਬਾਰੇ ਇੰਝ ਲਿਖਦੇ ਹਨ—

*ਦਿਤੈ ਪੁਰਬਿ ਦੇਵਣਾ ਜਿਸਦੀ ਵਸਤੁ ਤਿਸੈ ਘਰਿ ਆਵੈ॥*
*ਬੈਠਾ ਸੋਢੀ ਪਾਤਿਸ਼ਾਹੁ ਰਾਮਦਾਸ ਸਤਿਗੁਰੂ ਕਹਾਵੈ॥*

..... ..... ..... ..... ..... .....

*ਜਾਣਿ ਨ ਦੇਸਾਂ ਸੋਢੀਏਂ ਹੋਰਸਿ ਅਜਰੁ ਨ ਜਰਿਆ ਜਾਵੇ।*
*ਘਰ ਹੀ ਕੀ ਵਥੁ ਘਰੇ ਰਹਾਵੇ॥ ੪੭॥* *(ਵਾਰ ਪਹਿਲੀ)*[8]

ਚੌਥੇ ਪਾਤਿਸ਼ਾਹ ਗੁਰੂ ਰਾਮਦਾਸ ਜੀ ਨੇ ਆਪਣੇ ਤਿੰਨਾਂ ਪੁੱਤਰਾਂ ਵਿਚੋਂ ਜੋ ਸਭ ਤੋਂ ਯੋਗ ਸੀ, ਉਸਨੂੰ ਗੁਰਗੱਦੀ ਦਿੱਤੀ। ਵੱਡੇ ਜਾਂ ਛੋਟੇ ਦਾ ਕੋਈ ਫਰਕ ਨਹੀਂ ਸੀ। ਪਿਰਥੀ ਚੰਦ ਨੂੰ ਤਾਂ ਕਪਟੀ ਹੋਣ ਕਰਕੇ 'ਮੀਣਾ' ਵੀ ਆਖਿਆ ਗਿਆ ਤੇ ਮਹਾਂਦੇਵ ਉਂਞ ਹੀ ਸੰਸਾਰਕ ਗਤੀਆਂ ਵਿਧੀਆਂ ਤੋਂ ਮੂੰਹ ਮੋੜ ਚੁੱਕਿਆ ਸੀ।

ਛੇਵੇਂ ਗੁਰੂ ਬਾਰੇ ਕੋਈ ਵਿਵਾਦ ਦਾ ਸੁਆਲ ਹੀ ਨਹੀਂ। ਇਕ ਤਾਂ ਉਹ ਇਕਲੌਤੇ ਸੁਪੁੱਤਰ ਸਨ ਤੇ ਦੂਸਰੇ ਉਹਨਾਂ ਨੂੰ ਗੁਰੂ ਅਰਜਨਦੇਵ ਜੀ ਨੇ ਲਾਹੌਰ ਜਾਣ ਸਮੇਂ ਗੁਰੂ

---

6. ਉਹੀ, ਪੰਨ. ੬੯
7. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ਪੰ. ੭੦੦
8. ਵਾਰਾਂ ਭਾਈ ਗੁਰਦਾਸ, ਵਾਰ ੧, ਪਉੜੀ ੪੧, ਪੰ. ੨੪

ਟਿੱਕ ਦਿੱਤਾ ਸੀ। ਗੁਰੂ ਹਰਗੋਬਿੰਦ ਸਾਹਿਬ ਦੇ ਪੰਜ ਸਾਹਿਬਜਾਦੇ ਸਨ। ਉਹਨਾਂ ਨੇ ਗੁਰਗੱਦੀ ਪੋਤਰੇ ਨੂੰ ਦਿੱਤੀ। ਸਾਡੀ ਚਰਚਾ ਦਾ ਵਿਸ਼ਾ ਉਹਨਾਂ ਸਾਰੇ ਹਾਲਾਤ ਦੀ ਪੁਣਛਾਣ ਕਰਨਾ ਹੈ, ਜਿਸ ਕਾਰਨ ਗੁਰੂ ਹਰਗੋਬਿੰਦ ਸਾਹਿਬ ਨੇ "ਹਰਿ ਰਾਇ" ਨੂੰ ਗੁਰਗੱਦੀ ਬਖਸ਼ੀ। 'ਬਿਚਿਤ੍ਰ ਨਾਟਕ' ਵਿਚ ਲਿਖਿਆ ਹੈ:—

*ਹਰਿਗੋਬਿੰਦ ਪ੍ਰਭ ਲੋਕ ਸਿਧਾਰੇ. ਹੀਰ ਰਾਇ ਤਿਹਠਾਂ ਬੈਠਾਰੇ।*[9]

ਗੁਰੂ ਹਰਗੋਬਿੰਦ ਸਾਹਿਬ ਦੇ ਤਿੰਨ ਵਿਆਹ ਹੋਏ ਤੇ ਉਹਨਾਂ ਤਿੰਨਾਂ ਮਹਲਾਂ 'ਚੋਂ ਪੰਜ ਸਾਹਿਬਜ਼ਾਦੇ ਪੈਦਾ ਹੋਏ। ਮਾਤਾ ਦਮੋਦਰੀ ਜੀ ਦਾ ਵਿਆਹ ਗੁਰੂ ਹਰਿਗੋਬਿੰਦ ਜੀ ਨਾਲ ਗੁਰੂ ਅਰਜਨ ਦੇਵ ਦੇ ਲਾਹੌਰ ਜਾਣ ਤੋਂ ਪਹਿਲਾਂ ੧੫ ਫਰਵਰੀ ੧੬੦੫ ਈ. ਵਿਚ ਹੋਇਆ। ਦੂਸਰਾ ਵਿਆਹ ਮਾਤਾ ਨਾਨਕੀ ਜੀ ਨਾਲ ੧੬੧੩ ਈ. ਵਿਚ ਹੋਇਆ। ਤੀਸਰਾ ਵਿਆਹ ਮਾਤਾ ਮਰਵਾਹੀ ਜਾਂ ਮਹਾਦੇਵੀ ਨਾਲ ੧੬੧੫ ਈ. ਵਿਚ ਹੋਇਆ।

ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿੱਤਾ ਜੀ ਸਨ, ਜਿਹਨਾਂ ਦਾ ਜਨਮ ੧੬੧੩ ਈ. ਵਿਚ ਮਾਤਾ ਦਾਮੋਦਰੀ ਦੀ ਕੁੱਖੋਂ ਹੋਇਆ। ਮਾਤਾ ਦਮੋਦਰੀ ਨੇ ੧੬੧੫ ਈ. ਵਿਚ ਬੀਬੀ ਵੀਰੋ ਨੂੰ ਜਨਮ ਦਿੱਤਾ। ਮਾਤਾ ਨਾਨਕੀ ਨੇ ਅਣੀ ਰਾਏ (੧੬੧੮ ਈ.) ਅਟੱਲ ਰਾਏ (੧੬੧੯) ਤੇ ਤੇਗ ਬਹਾਦਰ ਨੂੰ (੧੬੨੧ ਈ. ਵਿਚ) ਜਨਮ ਦਿੱਤਾ ਤੇ ਮਾਤਾ ਮਰਵਾਹੀ ਨੇ ੧੬੧੭ ਈ. ਨੂੰ ਸੂਰਜਮੱਲ ਨੂੰ ਜਨਮ ਦਿੱਤਾ।[10]

ਹੁਣ ਬੀਬੀ ਭਾਨੀ ਵਲੋਂ ਪ੍ਰਾਪਤ ਵਰ ਅਨੁਸਾਰ ਗੁਰਗੱਦੀ ਤਾਂ ਘਰ ਵਿਚ ਹੀ ਰਹਿਣੀ ਸੀ। ਬਾਬਾ ਗੁਰਦਿੱਤਾ ਯੋਗ ਵੀ ਸਨ ਤੇ ਵੱਡੇ ਵੀ। ਉਹਨਾਂ ਦਾ ਅਕਾਲ ਚਲਾਣਾ ੧੬੩੮ ਈ. ਨੂੰ ਕੀਰਤਪੁਰ ਹੋਇਆ। ਸਾਹਿਬਜ਼ਾਦਾ ਅਟੱਲ ਰਾਏ ਅੰਮ੍ਰਿਤਸਰ ਵਿਖੇ ੧੩ ਸਤੰਬਰ ੧੬੨੮ ਨੂੰ ਜੋਤੀ ਜੋਤ ਸਮਾ ਗਏ ਸਨ। ਅਣੀ ਰਾਏ ਵੀ ਗੁਰੂ ਹਰਿਗੋਬਿੰਦ ਦੇ ਜੀਵਨ ਕਾਲ ਵਿਚ ਅਕਾਲ ਚਲਾਣਾ ਕਰ ਗਏ ਸਨ।

ਹੁਣ ਗੁਰਗੱਦੀ ਦੇ ਦਾਅਵੇਦਾਰ ਤੇਗ ਬਹਾਦਰ ਜਾਂ ਸੂਰਜਮੱਲ ਸਨ। ਪਰ ਗੁਰੂ ਹਰਿ ਗੋਬਿੰਦ ਨੇ ਇਹਨਾਂ ਦੋਹਾਂ ਦੀ ਥਾਂ ਗੱਦੀ ਬਾਬਾ ਗੁਰਦਿੱਤਾ ਦੇ ਛੋਟੇ ਲੜਕੇ ਹਰਿ ਰਾਏ ਨੂੰ ਆਪਣੇ ਅਕਾਲ ਚਲਾਣੇ (੩.੩.੧੬੪੪ ਈ.) ਤੋਂ ਪਹਿਲਾਂ ਹੀ ਸੌਂਪ ਦਿੱਤੀ।

---

9. ਦਸਮ ਗ੍ਰੰਥ ਪੋਥੀ ੧, ਸੰ. ਭਾਈ ਰਣਧੀਰ ਸਿੰਘ, ਪੰ. ੭੦
10. ਛੇਵੇਂ ਗੁਰੂ ਦੇ ਮਹਿਲਾਂ ਤੇ ਉਹਨਾਂ ਦੇ ਸਪੁੱਤਰਾਂ ਬਾਰੇ ਲੇਖਕਾਂ ਵਿਚ ਕਾਫੀ ਮੱਤਭੇਦ ਹਨ। ਸਾਡਾ ਆਧਾਰ Encyclopaedia of Sikhism (Prof Harbans Singh) ਤੇ ਮਹਾਨਕੋਸ਼, ਭਾਈ ਕਾਨ੍ਹ ਸਿੰਘ ਨਾਭਾ ਹਨ। ਉਂਝ ਬੰਸਾਵਲੀ ਨਾਮਾ ਗੁਰਬਿਲਾਸ ਪਾਤਿਸ਼ਾਹੀ ਛੇਵੀਂ, ਸੂਰਜ ਪ੍ਰਕਾਸ਼ ਤੇ ਤਵਾਰੀਖ ਗੁਰੂ ਖਾਲਸਾ ਵਿਚ ਕਾਫ਼ੀ ਫ਼ਰਕ ਹੈ। ਗੁਰੂ ਹਰਗੋਬਿੰਦ ਦੇ ਸਪੁੱਤਰਾਂ ਬਾਰੇ "ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਦਾ" ਭੁਲੇਖਿਆਂ ਲਈ ਜ਼ਿਆਦਾ ਦੀ ਜ਼ਿਮੇਵਾਰ ਹੈ। ਉਸ ਅਨੁਸਾਰ ਗੁਰੂ ਸਾਹਿਬ ਦਾ ਪਹਿਲਾ ਵਿਆਹ ਮਾਤਾ ਦਮੋਦਰੀ ਨਾਲ,(੧੬੬੨ ਬਿ.) ੧੬੦੫ ਈ. ਨੂੰ ਹੋਇਆ ਤੇ ਉਹਨਾਂ ਦੇ ਉਦਰ ਚੋਂ ਬਾਬਾ ਗੁਰਦਿੱਤਾ (੧੬੬੩ ਬਿ. ੧੬੦੬ ਈ.) ਤੇ

*(ਬਾਕੀ ਫੁਟਨੋਟ ਵੇਖੋ ਅਗਲੇ ਪੰਨੇ 'ਤੇ)*

ਅਸੀਂ ਇਸ ਪਰਿਵਾਰਿਕ ਪਿਛੋਕੜ ਨੂੰ ਧਿਆਨ 'ਚ ਰੱਖਕੇ ਇਹ ਵਿਚਾਰ ਕਰਨੀ ਉਚਿਤ ਸਮਝਦੇ ਹਾਂ ਕਿ ਗੁਰੂ ਹਰ ਗੋਬਿੰਦ ਸਾਹਿਬ ਨੇ ਕਿਸ ਕਾਰਨ ਬਾਬਾ ਸੂਰਜ ਮੱਲ ਜਾਂ ਤੇਗ ਬਹਾਦਰ ਨੂੰ ਗੱਦੀ ਤੇ ਬਿਰਾਜਮਾਨ ਨਾ ਕੀਤਾ। ਗੁਰੂ ਹਰਗੋਬਿੰਦ ਸਾਹਿਬ ਪਿਛੋਂ ਗੁਰਗੱਦੀ ਦੇ ਯੋਗ ਬਾਬਾ ਗੁਰਦਿੱਤਾ ਜੀ ਸਨ, ਪਰ ਉਹ ਤਾਂ ਚੇਤ ਸੁਦੀ ੨੦ ਸੰਮਤ ੧੬੯੫ ਨੂੰ ਕੀਰਤਪੁਰ ਵਿਖੇ ਚਲਾਣਾ ਕਰ ਗਏ ਸਨ। ਗੁਰੂ ਹਰਗੋਬਿੰਦ ਸਾਹਿਬ ਨੇ ਦੋਹਾਂ ਜੀਵਤ ਪੁੱਤਰਾਂ ਦੀ ਥਾਂ ਆਪਣੇ ਛੋਟੇ ਪੋਤਰੇ ਨੂੰ ਗੁਰਗੱਦੀ ਬਖਸ਼ੀ। ਗਿਆਨੀ ਗਿਆਨ ਸਿੰਘ,

---

(ਪਿਛਲੇ ਪੰਨੇ ਦਾ ਬਾਕੀ ਫੁੱਟਨੋਟ)

ਅਣੀ ਰਾਏ (੧੬੭੨ ਬਿਕਰਮੀ=੧੬੧੫ ਈ.) ਜਨਮੇ। ਦੂਸਰਾ ਵਿਆਹ ਬੀਬੀ ਨਾਨਕੀ ਜੀ ਨਾਲ ਹੋਇਆ ਜਿਹਨਾਂ ਨੇ ਬੀਬੀ ਵੀਰੋ (੧੫੭੪ ਬਿ=੧੬੧੭ ਈ.) ਤੇ ਤੇਗਬਹਾਦਰ (੧੬੭੮ ਬਿ=੧੬੨੧ ਈ.) ਨੂੰ ਜਨਮ ਦਿੱਤਾ। ਤੀਸਰਾ ਵਿਆਹ ਮਹਾਂਦੇਵੀ ਜਾਂ ਮਰਵਾਹੀ ਨਾਲ (੧੬੪੯ ਬਿ. ? ਕਿ ੧੬੬੯ ? ੧੫੯੨ ਈ. ਜਾਂ ੧੬੧੨ ਈ.) ਜਿਸ ਦੀ ਕੁੱਖੋਂ ਸੂਰਜਮੱਲ ਤੇ ਅਟੱਲ ਰਾਏ (੧੬੬੩ ਬਿਕ੍ਰਮੀ=੧੬੦੬) ਪੈਦਾ ਹੋਏ। (ਪਰਖ, ਪੰ. ੫੬ ਤੇ ੬੬-੬੭)। ਕੇਸਰ ਸਿੰਘ ਦੀਆਂ ਦਿੱਤੀਆਂ ਤਾਰੀਖਾਂ ਇਕ ਦੋ ਨੂੰ ਛੱਡਕੇ ਬਾਕੀ ਉੱਕਾ ਹੀ ਗਲਤ ਹਨ।

"ਗੁਰੂ ਸਾਹਿਬ ਕੀਆਂ ਸਾਖੀਆਂ" ਦੇ ਸੰਪਾਦਕ ਪਿਆਰਾ ਸਿੰਘ ਪਦਮ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਦੀ ਸ਼ਾਦੀ ਮਾਤਾ ਦਮੋਦਰੀ ਨਾਲ ੨੭ ਭਾਦੋਂ ੧੬੬੧ ਬਿ=੧੬੦੪ ਈ. ਨੂੰ ਹੋਈ ਤੇ ਬਾਬਾ ਗੁਰਦਿੱਤਾ ਦਾ ਜਨਮ ੧੬੬੫ ਬਿਕਰਮੀ=੧੬੦੮ ਈਸਵੀ ਨੂੰ ਹੋਇਆ। (ਪੰ. ੨੯) ਪ੍ਰੰਤੂ ਗਿਆਨੀ ਗਿਆਨ ਸਿੰਘ ਦੀ "ਤਵਾਰੀਖ ਗੁਰੂ ਖਾਲਸਾ" ਦੇ ਵੇਰਵੇ ਨੂੰ ਸਹੀ ਮੰਨਿਆ ਜਾ ਸਕਦਾ ਹੈ ਭਾਵੇਂ ਉਸ ਵਿਚ ਮਾਤਾ ਮਰਵਾਹੀ ਦੇ ਵਿਆਹ ਦੀ ਤਾਰੀਖ 'ਚ ਅਸ਼ੁੱਧੀ ਹੈ। ਉਸ ਅਨੁਸਾਰ ਦਮੋਦਰੀ ਜੀ ਦਾ ਵਿਆਹ ੨੧ ਭਾਦਰੋਂ ੧੬੬੧ ਬਿ=੧੬੦੪, ਨਾਨਕੀ ਜੀ ਨਾਲ ੧੩ ਵੈਸਾਖ ੧੬੭੦ ਬਿਕ੍ਰਮੀ=੧੬੧੩ ਨੂੰ ਤੇ ਮਾਤਾ ਮਰਵਾਹੀ ਨਾਲ **੧੬੭੬ ਬਿਕਰਮੀ** ? ਕਿ ੧੬੭੨=੧੬੧੫ ਈ. ਨੂੰ ਹੋਇਆ।

ਮਾਤਾ ਦਮੋਦਰੀ ਦੇ ਉਦਰ 'ਚੋਂ ਬੀਬੀ ਵੀਰੋ ੧੬੬੮ ਬਿਕ੍ਰਮੀ=੧੬੧੧ ਈ. ਤੇ ਗੁਰਦਿੱਤਾ ਜੀ ੧੬੭੦ ਬਿ.=੧੬੧੩ ਈ. ਨੂੰ ਤੇ ੧੬ ਮੱਘਰ ੧੬੭੫ ਬਿ. ੧੬੧੮ ਨੂੰ ਅਣੀ ਰਾਏ ਜੀ ਪੈਦਾ ਹੋਏ। ਮਾਤਾ ਮਰਵਾਹੀ ਦੀ ਕੁੱਖ 'ਚੋਂ ੨੩ ਕੱਤਕ ਸੰ. ੧੬੭੪=੧੬੧੭ ਈ. ਨੂੰ ਸੂਰਜਮੱਲ ਪੈਦਾ ਹੋਏ। ਸ੍ਰੀ ਨਾਨਕੀ ਜੀ ਤੋਂ ਕੱਤਕ ਪੂਰਨਿਮਾ ਸੰ. ੧੬੭੬ ਬਿ. ੧੬੧੯ ਈ. ਨੂੰ ਅਟੱਲ ਰਾਇ ਤੇ ੨੧ ਮੱਘਰ ਸੁਦੀ ੨ ਸੰ. ੧੬੭੮ ਨੂੰ ਗੁਰੂ ਤੇਗਬਹਾਦਰ ਜੀ ਪੈਦਾ ਹੋਏ। (ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ, ਪੰ. ੪੧੪)

Encyclopaedia of Sikhism (chief editor Harbans Singh) p. 502 ਤੇ ਮਾਤਾ ਦਮੋਦਰੀ ਦਾ ਵਿਆਹ ੧੫ ਫਰਵਰੀ ੧੬੦੫ ਦਿੱਤਾ ਹੈ ਤੇ ਉਸਦੀ ਸੰਤਾਨ ਵਿਚ ਬਾਬਾ ਗੁਰਦਿੱਤਾ (੧੬੧੩ ਈ.) ਤੇ ਬੀਬੀ ਵੀਰੋ ੧੬੧੫ ਈ. ਦਰਜ ਕੀਤੇ ਹਨ। ਮਹਾਨਕੋਸ਼ ਦੇ ਕਰਤਾ ਨੇ ਵੀ ਮਾਤਾ ਦਮੋਦਰੀ ਦਾ ਵਿਆਹ ੧੬੦੫ ਈ. (ਪੰ. ੬੨੯), ਮਾਤਾ ਨਾਨਕੀ ਦਾ ਵਿਆਹ ੧੬੧੩ ਈ. (ਪੰ. ੬੯੪) ਤੇ ਮਰਵਾਹੀ ਦਾ ਵਿਆਹ ੧੬੭੨ ਬਿ=੧੬੧੫ ਈ. ਦਿੱਤੇ ਹਨ (ਪੰ. ੯੩੫), ਜੋ ਠੀਕ ਹਨ। ੧੬੪੪ ਈ. ਨੂੰ ਮਾਤਾ ਦਮੋਦਰੀ ਦੇ ਦੋਹਾਂ ਪੁੱਤਰਾਂ 'ਚੋਂ ਕੋਈ ਵੀ ਜੀਵਿਤ ਨਹੀਂ ਸੀ। ਮਾਤਾ ਨਾਨਕੀ ਦਾ ਬਾਬਾ ਤੇਗ ਬਹਾਦਰ ਸੀ ਤੇ ਸੂਰਜ ਮੱਲ ਮਹਾਦੇਵੀ ਦਾ ਸਪੁੱਤਰ ਸੀ। ਚੋਣ ਤਾਂ ਹੁਣ ਮਾਤਾ ਦਮੋਦਰੀ ਦੇ ਪੋਤਰਿਆਂ 'ਚੋਂ ਤੇ ਮਾਤਾ ਨਾਨਕੀ ਤੇ ਮਰਵਾਹੀ ਦੇ ਪੁੱਤਰਾਂ 'ਚੋਂ ਹੀ ਹੋਣੀ ਸੀ।

ਤ੍ਵਾਰੀਖ ਗੁਰੂ ਖਾਲਸਾ ਪੰਨਾ ੫੯੦ ਤੇ ਲਿਖਦੇ ਹਨ : "ਹੁਣ ਦਿਨ ਪ੍ਰਤੀ ਦਿਨ ਸ੍ਰੀ ਗੁਰੂ ਹਰਿ ਰਾਇ ਜੀ ਨਾਲ ਗੁਰੂ ਜੀ ਦਾ ਅਧਿਕ ਪ੍ਰੇਮ ਵਧਦਾ ਦੇਖਕੇ ਸਭ ਨੂੰ ਨਿਸਚੇ ਹੋ ਗਿਆ ਕਿ ਗੁਰੂ ਜੀ ਗੁਰਿਆਈ ਪੋਤਰੇ ਨੂੰ ਦੇਣਗੇ। ਇਕ ਦਿਨ ਸੂਰਜਮੱਲ ਦੀ ਮਾਈ ਨੇ ਮਸੰਦਾਂ ਦੇ ਸਿਖਾਏ ਹੋਏ ਗੁਰੂ ਜੀ ਅੱਗੇ ਬੇਨਤੀ ਕੀਤੀ : "ਮਹਾਰਾਜ ! ਸਭ ਲੋਕ ਆਖਦੇ ਹਨ ਕਿ ਗੁਰੂ ਜੀ ਸ੍ਰੀ ਹਰਿ ਰਾਇ ਜੀ ਨੂੰ ਗੱਦੀ ਗੁਰਿਆਈ ਦੇਣਗੇ, ਸੋ ਆਪ ਦੇ ਅੱਗੇ ਸਾਡਾ ਕਹਿਣਾ ਤਾਂ ਸੂਰਜ ਅੱਗੇ ਦੀਵਾ ਜਗਾਉਣਾ ਹੈ, ਪ੍ਰੰਤੂ ਮੂੰਹ ਆਈ ਗੱਲ ਕਹੇ ਬਗੈਰ ਰਿਹਾ ਵੀ ਨਹੀਂ ਜਾਂਦਾ, ਆਪ ਦਾ ਵੱਡਾ ਪੁੱਤ੍ਰ ਗੁਰਦਿੱਤਾ ਗੱਦੀ ਦੇ ਲਾਇਕ ਸੀ ਜੋ ਕਰਤਾਰ ਨੂੰ ਪਯਾਰਾ ਲੱਗਾ, ਓਸਦਾ ਵੱਡਾ ਪੁੱਤਰ ਧੀਰਮਲ ਸੀ, ਓਹ ਤੁਰਕਾਂ ਨਾਲ ਮੇਲ ਕਰਕੇ ਗ੍ਰੰਥ ਸਾਹਿਬ ਨੂੰ ਕਾਬੂ ਕਰ ਬੈਠਾ, ਓਸੇ ਦੇ ਆਸਰੇ ਗੁਰੂ ਸਦਾਕੇ ਆਪ ਨੂੰ ਪਿਆ ਪੁਜਾਵੇਗਾ, ਹੁਣ ਆਪ ਦਾ ਵੱਡਾ ਪੁੱਤਰ ਸੂਰਜ ਮੱਲ ਅਧਿਕਾਰੀ ਹੈ, ਐਸੇ ਲਾਇਕ ਪੁੱਤਰ ਨੂੰ ਬਿਨਾ ਅਪ੍ਰਾਧ ਛੱਡਕੇ ਪੋਤਰੇ ਨੂੰ ਗੱਦੀ ਦੇਣੀ ਮੈਨੂੰ ਅਯੋਗ ਮਲੂਮ ਹੁੰਦੀ ਹੈ ਅੱਗੇ ਮਾਲਕ ਹੋ।" ਗੁਰੂ ਸਾਹਿਬ ਜੀ ਬੋਲੇ ਮੈਨੂੰ ਤਾਂ ਸਭ ਇੱਕੋ ਜੇਹੇ ਹਨ, ਪਰ ਈਸ਼੍ਵਰੀ ਨੇਤ ਨੂੰ ਕੋਈ ਮਿਟਾ ਨਹੀਂ ਸਕਦਾ। ਏਹ ਬੜੇ ਭਾਰੇ ਜਪਤਪ ਦਾ ਫਲ ਹੈ, ਸੋ ਪ੍ਰਮੇਸ਼ਵਰ ਦੂਜੇ ਦੇ ਕਰਮ ਦਾ ਫਲ ਦੂਜੇ ਨੂੰ ਨਹੀਂ ਦਿੰਦਾ, ਜਿਸਦਾ ਭਾਗ ਹੋਵੇਗਾ ਓਸੇ ਨੂੰ ਕਰਤਾਰ ਸਾਥੋਂ ਦਿਵਾਵੇਗਾ, ਓਸਦਾ ਹੁਕਮ ਅਮੇਟ ਹੈ। ਬਾਕੀ ਜੋ ਤੁਸੀਂ ਗੁਜ਼ਾਰੇ ਦਾ ਖਯਾਲ ਕਰਦੇ ਹੋ ਸੋ ਗੁਰੂ ਘਰ ਦੇ ਸੇਵਕਾਂ ਦੇ ਅੱਗੇ ਪਿੱਛੇ ਮਾਯਾ ਪਈ ਫਿਰਦੀ ਹੈ, ਪੁੱਤ੍ਰਾਂ ਵਾਸਤੇ ਕੀ ਪ੍ਰਵਾਹ ਹੈ, ਸੋ ਤੇਰੇ ਪੁਤ੍ਰ ਦੀ ਸੰਤਾਨ ਤਾਂ ਸਰਕਾਰਾਂ ਸਦਾਵਣਗੇ।" ਏਸੇ ਭਾਂਤ ਤੇਗ ਬਹਾਦਰ ਦੀ ਮਾਈ ਨਾਨਕੀ ਜੀ ਨੇ ਇਕ ਦਿਨ ਬੇਨਤੀ ਕੀਤੀ, ਮਹਾਰਾਜ! ਮੇਰਾ ਪੁੱਤ੍ਰ ਤੇ ਨਹਾਇਤ ਭੋਲਾ ਭਾਲਾ ਸੁਧਾ ਸਾਧਾ ਜਿਹਾ ਵਿਚਾਰਾ ਸੰਤ ਲੋਗ ਹੈ। ਦੁਨੀਆ ਦਾ ਕੋਈ ਕਾਰ ਵਿਹਾਰ ਯਾਂ ਮਸੰਦਾਂ ਨਾਲ ਮੇਲ ਰੱਖਣ ਦਾ ਵੱਲ ਜ਼ਰਾ ਨਹੀਂ ਜਾਣਦਾ, ਗੱਦੀ ਤੁਸੀਂ ਪੋਤੇ ਨੂੰ ਦੇਣੀ ਚਾਹੁੰਦੇ ਹੋ ਫੇਰ ਇਸਦਾ ਨਿਰਬਾਹ ਕਿਸ ਭਾਂਤ ਹੋਊ ?" ਗੁਰੂ ਜੀ ਬੋਲੇ, ਤੁਸਾਂ ਨੂੰ ਭਰੋਸਾ ਨਹੀਂ ਈਸ੍ਰ ਸਭ ਦਾ ਨਿਰਬਾਹ ਕਰਾਉਂਦਾ ਹੈ, ਤੂੰ ਏਸ ਦੇ ਨਿਰਬਾਹ ਦਾ ਕੀ ਫਿਕਰ ਕਰਦੀ ਹੈਂ........ਇਕ ਰੁਮਾਲ ਤੇ ਕਟਾਰ ਦੇਕੇ ਬਚਨ ਕੀਤਾ ਏਹ। ਗੁਰਿਆਈ ਦਾ ਪਾਇਤਾ ਹੈ, ਰੱਖ ਛੱਡ, ਜਦ ਏਸ ਨੂੰ ਗੱਦੀ ਮਿਲੂ ਤਦੋਂ ਦੇਈਂ, ਏਹ ਵਰ ਲੈ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਈ।"[11]

ਸਾਡਾ ਮੱਤ ਹੈ ਕਿ ਗੁਰੂ ਹਰਗੋਬਿੰਦ ਸਾਹਿਬ ਦੇ ਪਹਿਲੇ ਮਹਿਲ ਮਾਤਾ ਦਮੋਦਰੀ ਜੀ ਸਨ ਤੇ ਉਹਨਾਂ ਦਾ ਬੇਟਾ ਗੁਰਦਿਤਾ ਉਮਰ 'ਚ ਤੇ ਯੋਗਤਾ ਵਿਚ ਸਾਰੇ ਭਰਾਵਾਂ ਤੋਂ ਵੱਡੇ ਸਨ। ਚੂੰਡੇ ਵੰਡ ਦੇ ਹਿਸਾਬ ਵੀ ਤੇ ਯੋਗਤਾ ਦੇ ਹਿਸਾਬ ਵੀ ਬਾਬਾ ਗੁਰਦਿੱਤਾ ਹੀ ਗੱਦੀ ਦੇ ਹੱਕਦਾਰ ਸਨ। ਪ੍ਰੰਤੂ ਬਾਬਾ ਗੁਰਦਿੱਤਾ ਜੀ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ-ਕਾਲ ਵਿਚ ਹੀ ਅਕਾਲ ਚਲਾਣਾ ਕਰ ਗਏ। ਉਹ ੨੪ ਸਾਲ ਦੀ ਉਮਰ ਵਿਚ ੧੬੩੮ ਈਸਵੀ ਨੂੰ ਗੁਰਪੁਰੀ ਸਿਧਾਰ ਗਏ। ਮਹਿਮਾ ਪ੍ਰਕਾਸ਼ ਦੇ ਕਰਤਾ ਨੇ ਬਾਬਾ ਗੁਰਦਿੱਤਾ ਜੀ ਦੇ ਅਕਾਲ ਚਲਾਣੇ ਦਾ ਕਾਰਨ ਮੋਈ ਗਊ ਜਿਉਂਦੀ ਕਰ ਦੇਣ ਦੀ ਕਰਾਮਾਤ ਨੂੰ ਮੰਨਿਆ ਹੈ, ਜਿਸ ਕਾਰਨ ਗੁਰੂ ਹਰਗੋਬਿੰਦ ਜੀ ਬਾਬਾ ਜੀ ਨਾਲ ਗੁੱਸੇ ਹੋਏ।

*ਪੁਨ ਕਹਾ ਸਤਿਗੁਰ ਜੀ ਬਚਨ ਰਿਸਾਈ।*
*ਤੁਮ ਮੁਈ ਗਊ ਕਾਹੇ ਜੀਵਾਈ।੧੦॥*

---

11. ਗਿਆਨੀ ਗਿਆਨ ਸਿੰਘ, ਤ੍ਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰਨਾ ੫੯।

*ਨਾਟਕ ਚੇਟਕ ਸਿਧ ਸਭ ਹਰਿ ਲੋਗਨ ਨ ਸੁਹਾਇ।*
*ਤੁਮ ਕਰਾਮਾਤ ਕਰਨੇ ਲਗੇ, ਯਹ ਨਹੀਂ ਮੋ ਕੇ ਭਾਇ॥੧੧॥*
*ਮੋਹਿ ਹੋਤੇ ਸਿਧ ਪ੍ਰਗਟ ਤੁਮ ਕੀਨੀ।*
*ਹਮਰੀ ਸੰਕ ਨ ਮਨ ਮੋ ਚੀਨੀ ।੧੨॥*
*ਅਬ ਤੁਮ ਰਹੋ, ਜਾ ਹਮ ਹੀ ਰਹੈਂ।*
*ਰਹੇ ਏਕ, ਸਾਚੀ ਹਮ ਕਹੈਂ।*

ਜਬ ਸ੍ਰੀ ਮੁਖ ਯਹ ਬਚਨ ਉਚਾਰਾ। ਕਰ ਸੱਤ ਬਾਬਾ ਜੀ ਮਨ ਮੋ ਧਾਰਾ।੧੩।[12]
ਭਗਤ ਸਿੰਘ ਨੇ "ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ" ਵਿਚ ਵੀ ਇਹੋ ਕਾਰਨ ਦੱਸਿਆ ਹੈ :—

*ਪੁਨ ਸਨਮੁਖ ਤਾਢਾ ਭਯੋ, ਸ੍ਰੀ ਗੁਰੂ ਬੈਨ ਉਚਾਰ।*
*ਮ੍ਰਿਤ ਨਹਿ ਸਕਹਿ ਸੰਭਾਰ।੨੨੨।*
*ਕਰਾਮਾਤ ਤੁਮ ਦੇਣੇ ਲਾਗੇ। ਐਸੇ ਕਰ ਜਗ ਲਾਗੇ ਨਾਗੇ।*
*ਦੋਇ ਤੇਗ ਗਹਿ ਕ੍ਰਿਪਾ ਨਿਧਾਨ।*
*ਨਾਂਹਿ ਸਮਾਵੈਂ ਏਕ ਮਿਆਨ।੨੨੩।*
*ਕੈ ਹਮ ਤਜੈਂ, ਕੈ ਤੁਮ ਤਜ ਪ੍ਰਾਨਾ।*
*ਸੁਨੋ ਸੰਤ, ਜਬ ਐਸ ਬਖਾਨਾ।*
*ਬਾਬਾ ਸੁਨ ਅਸ ਪ੍ਰਭ ਕੇ ਬੈਨਾ।*
*ਭਗਤ ਸਿੰਘ, ਮਨ ਪਾਯੋ ਚੈਨਾ।੨੨੪।*[13]

ਮੋਈ ਗਊ ਜਿਉਂਦੀ ਕਰਨ ਕਰਕੇ ਹੀ ਬਾਬਾ ਗੁਰਦਿੱਤਾ ਜੀ ੧੬੩੮ ਈਸਵੀ ਨੂੰ ਪਰਲੋਕ ਗਮਨ ਕਰ ਗਏ। ਗੁਰਬਿਲਾਸ ਦੇ ਕਰਤਾ ਨੇ ਬਾਬਾ ਗੁਰਦਿੱਤਾ ਦੇ ਸਰੀਰ ਤਿਆਗਣ ਦਾ ਸਮਾਂ ਸੱਤ ਅੱਸੂ ੧੫੯੨ (੧੬੩੫ ਈ.) ਲਿਖਿਆ ਹੈ ਜਦੋਂ ਕਿ ਮਹਿਮਾ ਪ੍ਰਕਾਸ਼ ਨੇ ਸੰਮਤ ੧੬੯੫, ਚੇਤ੍ਰ ਸੁਦੀ ਦਸਮੀ[15] ਤੇ ਅਸਥਾਨ ਕੀਰਤਪੁਰ ਲਿਖਿਆ ਹੈ ਜਿਸਨੂੰ ਇਤਿਹਾਸਕਾਰਾਂ ਨੇ ਪ੍ਰਵਾਨ ਕੀਤਾ ਹੈ।

ਹੁਣ ਬਾਬਾ ਗੁਰਦਿੱਤਾ ਜੀ ਦੇ ਚਲਾਣੇ ਪਿਛੋਂ ਜਦੋਂ ਗੁਰੂ ਹਰ ਗੋਬਿੰਦ ਸਾਹਿਬ ਜੀ ਨੇ ਧੀਰਮੱਲ ਨੂੰ ਕਰਤਾਰਪੁਰੋਂ ਬੁਲਾਇਆ, ਤਦ ਉਹ ਨਾ ਆਇਆ। ਉਸਨੇ ਗ੍ਰੰਥ ਸਾਹਿਬ ਦੀ ਬੀੜ ਵੀ ਦੇਣ ਤੋਂ ਨਾਂਹ ਕਰ ਦਿੱਤੀ ਤੇ ਸ਼ਾਹਜਹਾਨ ਤੇ ਮੁਗਲ ਸੂਬੇਦਾਰਾਂ ਨਾਲ ਨੇੜ ਵਧਾਉਣ ਲੱਗਾ। ਐਸੇ ਵਿਅਕਤੀ ਨੂੰ ਕੇਵਲ ਵੱਡਾ ਹੋਣ ਦੇ ਨਾਤੇ ਗੁਰਗੱਦੀ ਦਿੱਤੀ ਹੀ ਨਹੀਂ ਜਾ ਸਕਦੀ ਸੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਉਸ ਦਿਨ ਤੋਂ ਹੀ ਸ੍ਰੀ ਹਰਿ ਰਾਇ ਜੀ ਨੂੰ ਗੁਰਗੱਦੀ ਦੇਣ ਲਈ ਮਨ ਵਿਚ ਧਾਰ ਲਈ ਤੇ ਸਮਾਂ ਆਉਣ ਤੇ ਕਾਰਜ ਪੂਰਾ ਕਰ ਦਿੱਤਾ।

---

12. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੨੦
13. ਭਗਤ ਸਿੰਘ, ਗੁਰਬਿਲਾਸ ਪਾਤਸ਼ਾਹੀ ਛੇਵੀਂ, ਅਧਿਆਇ ਇਕੀਵਾਂ ਤੇ ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਪੰ. ੧੨੮ (ਭਾਗ ਪਹਿਲਾ)
14. ਸੋਹਣ ਸਿੰਘ ਸੀਤਲ, ਇਤਿਹਾਸ ਦੇ ਸੋਮੇ, ਭਾਗ ਪਹਿਲਾ, ਪੰ. ੧੨੯
15. ਮਹਿਮਾ ਪ੍ਰਕਾਸ਼, ਸਾਖੀ ੨੦ ਤੇ ਸੋਹਣ ਸਿੰਘ ਸੀਤਲ, ਇਤਿਹਾਸ ਦੇ ਸੋਮੇ, ਭਾਗ ਦੂਜਾ, ਪੰ. ੧੬੯

ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ—

*"ਤੁਮਰੇ ਪਿਤਾ ਕੋ ਪਦ ਗੁਰਿਆਈ।*
*ਤੁਮਰੇ ਮਸਤਕ ਲੇਖ ਲਿਖਾਈ।*
*ਭਇ ਦਿਆਲ ਤਿਲਕ ਗੁਰਆਇ ਦੀਨਾ।*
*ਤੀਨ ਲੋਕ ਭਏ ਬਚਨ ਅਧੀਨਾ।"*[16]

ਧੀਰਮੱਲ ਭਾਵੇਂ ਉਮਰ ਵਿਚ ਵੱਡਾ ਸੀ, ਪਰ ਉਹ ਆਪਣੇ ਕੁਕਰਮਾਂ ਨਾਲ ਹੀ ਆਪਣੇ ਆਪ ਨੂੰ ਗੱਦੀ ਦੇ ਅਯੋਗ ਸਿੱਧ ਕਰ ਰਿਹਾ ਸੀ। "ਗੁਰਬਿਲਾਸ ਪਾਤਸ਼ਾਹੀ ਛੇਵੀਂ" ਦੇ ਕਰਤਾ ਨੇ ਲਿਖਿਆ ਹੈ ਕਿ ਜਦੋਂ ਧੀਰਮੱਲ ਨੂੰ ਬੁਲਾਇਆ ਗਿਆ ਤਾਂ ਉਸਦਾ ਉੱਤਰ ਈਰਖਾ ਦਵੈਸ਼ ਭਰਪੂਰ ਸੀ :—

*ਧੀਰਮੱਲ ਕਹਿ, ਮੋਹਿ ਨਾ ਕਾਜਾ।*
*ਤਜੋਂ ਧਾਮ ਲਾਗਤ ਮਮ ਲਾਜਾ।*
*ਸ੍ਰੀ ਗੁਰ ਗ੍ਰੰਥ ਕਹਾ ਨਹਿ ਦੇਵੋਂ।*
*ਏਹੁ ਬਲ ਹੈਂ ਗੁਰਿਆਈ ਲੇਵੋਂ।੨੫੨।*

ਤੇ ਉਸਨੇ ਇਹ ਵੀ ਕਿਹਾ :

*ਧੀਰਮੱਲ ਪੁਨ ਐਸ ਉਚਾਰੇ।*
*ਦੀਨਾ ਨਾਥ, ਝੂਠ ਬਚ ਸਾਰੇ।*
*ਗਯੋ ਭਾਜ ਧਨ ਧਾਮ ਤਜਾਇ।*
*ਬਾਦਸ਼ਾਹ ਕੋ ਭੈ ਉਪਜਾਇ।੩੫੪।*
*ਮੋਰੀ ਸੁਲ੍ਹਾ ਸ਼ਾਹ ਕੇ ਗੰਗਾ।*
*ਜੇ ਹਉ ਜਾਉਂ, ਹੋਇ ਪੁਨ ਜੰਗਾ।*
*ਲੂਟੇ ਸਭ ਧਨ ਧਾਮ ਹਮਾਰੇ।*
*ਤਾਂਤੇ ਜਾਉਂ ਨਾ ਗੁਰ ਨਿਕਟਾਰੇ।੨੫੪।*[17]

ਅਜਿਹੇ ਵਿਅਕਤੀ ਨੂੰ ਜੋ ਆਪਣੇ ਬਾਪ ਦੇ ਚਲਾਣੇ ਤੇ ਕੀਰਤਪੁਰ ਨਾ ਪਹੁੰਚਿਆ, ਜਿਸ ਨੇ ਦਾਦੇ ਗੁਰੂ ਵਿਰੁੱਧ ਮੁਗਲਾਂ ਨਾਲ ਸਾਂਢ-ਗਾਂਢ ਬਣਾਈ, ਪੈਸੇ ਦੇ ਲਾਲਚ ਕਰਤਾਰਪੁਰ ਨ ਛੱਡਿਆ ਤੇ ਗ੍ਰੰਥ ਸਾਹਿਬ ਦੀ ਬੀੜ ਦੇਣ ਤੋਂ ਨਾਂਹ ਕਰ ਦਿੱਤੀ ਹੋਵੇ, ਗੱਦੀ ਦੀ ਜ਼ਿਮੇਵਾਰੀ ਕਿਵੇਂ ਦਿੱਤੀ ਜਾ ਸਕਦੀ ਸੀ ? ਸਾਰੀ ਚਰਚਾ ਤੋਂ ਸਪਸ਼ਟ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਗੁਰਗੱਦੀ ਯੋਗਤਾ ਦੇ ਆਧਾਰ ਤੇ ਪ੍ਰਚਲਤ ਰਵਾਇਤ ਤੇ ਕਾਨੂਨੀ ਪੱਖੋਂ ਵਿਚਾਰ ਕੇ ਦਿੱਤੀ ਗਈ ਸੀ ਤੇ ਕਿਸੇ ਨਾਲ ਬੇਇਨਸਾਫੀ ਵੀ ਨਹੀਂ ਕੀਤੀ ਗਈ ਸੀ।

---

16. ਬਾਵਾ ਸਰੂਪ ਦਾਸਭੱਲਾ, ਮਹਿਮਾ ਪ੍ਰਕਾਸ਼, ਸਾਖੀ ੨੨।
17. ਭਗਤ ਸਿੰਘ, ਗੁਰਬਿਲਾਸ ਪਾਤਿਸ਼ਾਹੀ ਛੇਵੀਂ, ਅਧਿਆਇ ਇੱਕੀਵਾਂ।

# 4. ਗੁਰੂ ਹਰਿ ਰਾਇ ਜੀ ਸਮੇਂ ਸਿੱਖ ਧਰਮ ਦਾ ਵਿਕਾਸ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਕਾਲ ਸ਼ਾਂਤੀ ਮੱਧ ਅੰਤਰ ਦਾ ਸਮਾਂ ਸੀ। ਭਾਵੇਂ ਛੇਵੇਂ ਗੁਰੂ ਜੀ ਦੇ ਹੁਕਮ ਅਨੁਸਾਰ ਉਨ੍ਹਾਂ ਨੇ ਆਪਣੇ ਕੋਲ ੨੨੦੦ ਘੋੜ ਅਸਵਾਰ ਰੱਖੇ ਸਨ, ਪਰ ਇਹ ਸੈਨਾਂ ਯੁੱਧ ਮਨੋਰਥਾਂ ਦੀ ਥਾਂ ਸ੍ਵੈ-ਰੱਖਿਆ ਲਈ ਹੀ ਸੀ। ਉਹ ਸ਼ਾਂਤੀ-ਪ੍ਰਿਆ ਸਨ ਤੇ ਉਹਨਾਂ ਆਪਣੀ ਸਾਰੀ ਦਿਲਚਸਪੀ ਸੈਨਿਕ-ਕਾਰਜਾਂ ਦੀ ਥਾਂ ਧਾਰਮਿਕ ਕੰਮਾਂ 'ਚ ਲਾਈ ਤੇ ਇਸ ਤਰ੍ਹਾਂ ਸਿੱਖੀ ਦਾ ਵਿਕਾਸ ਉਹਨਾਂ ਦਾ ਮੁੱਖ ਕਾਰਜ ਰਿਹਾ। ਉਹਨਾਂ ਨੇ ਪੰਜਾਬ ਦੇ ਮਾਲਵਾ ਖੇਤਰ ਵਿਚ ਸਿੱਖੀ ਦੇ ਬੂਟੇ ਨੂੰ ਕਾਫੀ ਪ੍ਰਫੁੱਲਤ ਕੀਤਾ। ਇਸ ਤੋਂ ਬਿਨਾਂ ਦੁਆਬਾ, ਕੇਂਦਰੀ ਪੰਜਾਬ, ਕਸ਼ਮੀਰ ਤੇ ਪੰਜਾਬ ਤੋਂ ਬਾਹਰ ਸਿੱਖੀ ਦੇ ਵਾਧੇ ਲਈ ਅਨੇਕਾਂ ਕਾਰਜ ਕੀਤੇ। ਭਾਵੇਂ ਗੁਰੂ ਸਾਹਿਬ ਵਧੇਰੇ ਸਮਾਂ ਕੀਰਤਪੁਰ ਤੇ ਕੁਝ ਸਮਾਂ ਨਾਹਣ ਰਹੇ, ਪ੍ਰੰਤੂ ਉਹ ਧਰਮ ਕਾਰਜਾਂ ਤੇ ਸਿੱਖੀ ਦੇ ਵਿਕਾਸ ਲਈ ਦੌਰਿਆਂ ਤੇ ਜਾਂਦੇ ਰਹੇ ਤੇ ਵਧੇਰੇ ਕਰਕੇ ਮਾਲਵੇ ਦੇ ਕਈ ਜੱਟ ਘਰਾਣਿਆਂ ਨੂੰ ਸਿੱਖ ਧਰਮ ਵਿਚ ਲਿਆਂਦਾ।

**ਭਾਈ ਰੂਪ ਚੰਦ :** ਸਾਧੂ ਤੇ ਉਹਦੀ ਘਰ ਵਾਲੀ ਸੂਰਤੀ ੧੬੧੪ ਈ. ਵਿਚ ਡਰੋਲੀ ਆਪਣੇ ਨਵ-ਜਨਮੇ ਪੁੱਤਰ ਨੂੰ ਲੈਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਪਾਸ ਆਏ। ਗੁਰੂ ਸਾਹਿਬ ਨੇ ਬਾਲਕ ਦਾ ਨਾਮ ਰੂਪ ਚੰਦ ਰੱਖਿਆ। ਇਹ ਗੁਰੂ ਸਾਹਿਬ ਦਾ ਅਨਿੰਨ ਸੇਵਕ ਬਣਿਆ। ਉਸਨੂੰ "ਭਾਈ" ਦੀ ਪਦਵੀ ਦਿੱਤੀ ਗਈ ਤੇ ੧੬੩੧ ਈ. ਵਿਚ ਉਸਦੇ ਨਾਮ ਤੇ ਭਾਈ ਰੂਪਾ ਨਗਰ ਆਬਾਦ ਕੀਤਾ। ਉਸ ਸਮੇਂ ਭਾਈ ਰੂਪ ਚੰਦ ਨੂੰ ਇਕ ਖੰਡਾ ਤੇ ਲੰਗਰ ਵਰਤਾਉਣ ਲਈ ਇਕ ਕੜਛਾ ਵੀ ਪ੍ਰਦਾਨ ਕੀਤਾ ਗਿਆ।[1] ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਗੁਰਗੱਦੀ ਤੇ ਬਿਰਾਜੇ ਤਾਂ ਮਾਲਵੇ ਵਿਚ ਗੁਰੂ ਜੀ ਦੇ ਅਨਿੰਨ ਸ਼ਰਧਾਲੂਆਂ ਵਿਚੋਂ ਭਾਈ ਰੂਪ ਚੰਦ ਮੁਖੀ ਸਨ। ਉਹ ਗੁਰੂ ਘਰ ਦੇ ਇਤਨੇ ਸ਼ਰਧਾਲੂ ਸਨ ਕਿ ਇਕ ਵਾਰ ਉਹ ਆਪਣੇ ਸਾਥੀ ਨਾਲ ਲੱਕੜੀਆਂ ਕੱਟਣ ਗਏ। ਦੁਪਹਿਰੇ ਪਿਆਸ ਲੱਗੀ, ਪਾਣੀ ਪੀਣ ਲਗੇ ਤਾਂ ਪਾਣੀ ਬਹੁਤ ਠੰਢਾ ਸੀ। ਉਹ ਗੁਰੂ ਜੀ ਦਾ ਧਿਆਨ ਧਰਕੇ ਬੈਠ ਗਏ। ਗੁਰੂ ਜੀ ਪ੍ਰੇਮ ਦੇ ਖਿੱਚੇ ਆਏ। ਗੁਰੂ ਜੀ ਪਾਣੀ ਪੀਕੇ ਬੜੇ ਨਿਹਾਲ ਹੋਏ। ਉਹਨਾਂ ਨੂੰ ਵਰ ਦਿੱਤਾ ਕਿ ਉਹ ਹੁਣ ਆਪਣੇ ਘਰ ਜਾਕੇ ਨਾਮ ਜਪਣ ਤੇ ਜਪਾਉਣ। ਗੁਰੂ ਜੀ ਦੀ ਖੁਸ਼ੀ ਦਾ ਫਲ ਇਹ ਹੋਇਆ ਕਿ ਉਹ ਮਾਲਵੇ ਵਿਚ ਸਿੱਖੀ ਦੇ ਪ੍ਰਚਾਰਕ ਬਣੇ। ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ ਕਿ ਗੁਰੂ ਹਰਗੋਬਿੰਦ ਸਾਹਿਬ ਤੋਂ ਪਿੱਛੋਂ ਜਦੋਂ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਨੇ ਮਾਲਵਾ-ਰਟਨ ਕੀਤਾ ਤਾਂ ਉਸ ਸਮੇਂ ਉਹਨਾਂ ਦੇ ਸੁਆਗਤ ਲਈ ਮਾਲਵੇ ਦੇ ਹੋਰ ਸਿੱਖਾਂ ਨਾਲ "ਡਰੋਲੀ ਭਾਈ ਕੀ" ਵਿਖੇ ਭਾਈ ਸਾਧੂ ਜੀ ਤੇ ਭਾਈ ਰੂਪਾ ਜੀ ਵੀ ਮਾਲਵੇ ਦੇ ਦੌਰੇ ਦਾ ਸਾਰਾ ਵੇਰਵਾ ਬਣਾਕੇ

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰ. ੧੦੪੫

ਲਿਆਏ ਸਨ।[2] ਮਾਲਵੇ 'ਚ ਗੁਰੂ ਦੇ ਪ੍ਰਮੁੱਖ ਸਿੱਖਾਂ ਵਿਚ ਜਿਥੇ ਭਾਈ ਬਹਿਲੋ ਦੇ ਪੋਤਰਿਆਂ, ਭਾਈ ਗੁਰਦਾਸ ਤੇ ਤਾਰਾ ਤੇ ਭੂੰਦੜ ਦੇ ਪੁੱਤਰ ਬਿਹਾਰੀ ਦਾ ਜ਼ਿਕਰ ਆਉਂਦਾ ਹੈ, ਉੱਥੇ ਭਾਈ ਰੂਪਾ ਤੇ ਭਾਈ ਸਾਧੂ ਦਾ ਮੁੱਖ ਤੌਰ ਤੇ ਵਰਣਨ ਮਿਲਦਾ ਹੈ।

ਮਹਿਮਾ ਪ੍ਰਕਾਸ਼ ਦੀ ਸਾਖੀ ੯ ਵਿਚ ਇੰਝ ਲਿਖਿਆ ਹੈ :—

*ਜਾਤ ਬਢਾਈ, ਦੋਊ ਵੈ ਭਾਈ।*
*ਤਿਨ ਭਾਈ ਫੇਰੂ ਸੰਗਤ ਪਾਈ।੨।*

.... .... .... .... ....

*ਦੋਊ ਕਹਾ, ਜਲ ਸਤਿਗੁਰ ਲਾਇਕ।*
*ਅਤ ਸੀਤਲ, ਮੀਠਾ ਸੁਖਦਾਇਕ।੯।*
*ਇਸ ਜਲੇ ਕੋ ਹਮ ਕਬਹੂੰ ਨਪੀਵੈਂ।*
*ਭਾਵੇਂ ਮਰੇਂ, ਭਾਵੇਂ ਹਮ ਜੀਵੈ।੧੦।*[3]

ਗੁਰੂ ਸਾਹਿਬ ਪ੍ਰਤੀ ਅਗਾਧ ਸ਼ਰਧਾ ਕਾਰਨ ਹੀ ਉਹਨਾਂ ਨੂੰ ਮਾਲਵੇ ਵਿਚ ਪਰਚਾਰ ਕਰਨ ਤੇ ਸੇਵਾ ਕਰਨ ਦਾ ਵਰ ਮਿਲਿਆ। ਰੂਪਚੰਦ ਦੇ ਪੁੱਤਰ ਪਰਮ ਸਿੰਘ ਤੇ ਧਰਮ ਸਿੰਘ ਨੇ ਸ੍ਰੀ ਦਸ਼ਮੇਸ਼ ਜੀ ਤੋਂ ਅੰਮ੍ਰਿਤ ਛਕਿਆ ਸੀ ਅਤੇ ਸਦਾ ਸਤਿਗੁਰੂ ਦੀ ਸੇਵਾ ਵਿਚ ਹਾਜ਼ਰ ਰਹੇ ਸਨ। ਭਾਈ ਰੂਪ ਚੰਦ ਦੇ ਸੱਤ ਪੁੱਤਰ ਸਨ ਜਿਹਨਾਂ ਦੀ ਔਲਾਦ ਭਾਈ ਰੂਪਾ, ਭਾਈ ਕੀ ਸਮਾਧ, ਨੇਹੀਆਂਵਾਲਾ, ਠੱਟੀ ਆਦਿ ਪਿੰਡਾਂ ਵਿਚ ਨਿਵਾਸ ਰੱਖਦੀ ਹੈ।[4]

**ਮਾਲਵਾ 'ਚ ਸਿੱਖੀ ਦਾ ਪਸਾਰ ਤੇ ਗੁਰੂ ਹਰਿ ਰਾਇ ਸਾਹਿਬ ਜੀ :** ਪੰਜਵੇਂ ਪਾਤਿਸ਼ਾਹ ਦੇ ਸਮੇਂ ਤੋਂ ਹੀ ਮਾਲਵੇ ਵੱਲ ਸਿੱਖੀ ਦਾ ਪਾਸਾਰ ਹੋ ਰਿਹਾ ਸੀ। ਭਾਈ ਅਦਮ ਤੇ ਉਸਦਾ ਪੁੱਤਰ ਭਾਈ ਭਗਤੂ ਪਹਿਲਾਂ ਹੀ ਗੁਰੂ ਘਰ ਦੇ ਅਨਿੰਨ ਸੇਵਕ ਸਨ। ਸ੍ਰੀ ਗੁਰੂ ਹਰਿ ਰਾਇ ਜੀ ਦੇ ਸਮੇਂ ਭਾਈ ਭਗਤੂ ਦੇ ਪੁੱਤਰ ਗੌਰਾ ਤੇ ਜਿਉਣਾ ਬੜੀ ਸ਼ਰਧਾ ਨਾਲ ਗੁਰੂ ਘਰ ਦੇ ਨਾਲ ਜੁੜੇ ਹੋਏ ਸਨ। ਭਾਈ ਬਹਿਲੋ ਦੇ ਵੰਸ਼ਜ ਭਾਈ ਗੁਰਦਾਸ ਤੇ ਤਾਰਾ ਗੁਰੂ ਸਾਹਿਬ ਦੇ ਵੱਡੇ ਸ਼ਰਧਾਲੂ ਸਨ। ਭਾਈ ਪੰਜਾਬਾ, ਭੂੰਦੜ, ਭਾਈ ਬਹਿਲੋ, ਭਾ. ਭਗਤੂ ਗੁਰੂ ਘਰ ਦੇ ਪ੍ਰਚਾਰਕਾਂ ਵਜੋਂ ਕਾਫੀ ਨਾਮ ਕਮਾ ਚੁੱਕੇ ਸਨ ਤੇ ਮਾਲਵੇ ਦੇ ਵੱਡੇ ਵੱਡੇ ਚੌਧਰੀ ਭਾਈ ਰੂਪਾ, ਭਾਈ. ਜੋਧ, ਭਾਈ ਕਾਲਾ, ਕਰਮ ਚੰਦ, ਬਾਗਾ ਆਦਿ ਵੀ ਗੁਰੂ ਘਰ ਦੇ ਨਾਲ ਜੁੜੇ ਹੋਏ ਸਨ। ਅਜਿਹੀ ਅਵਸਥਾ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਮਾਲਵੇ ਨੂੰ ਭਾਗ ਲਾਏ ਤੇ ਕਈ ਘਰਾਣਿਆਂ ਨੂੰ ਰਾਜ-ਭਾਗ ਦਾ ਮਾਨ ਬਖਸ਼ਿਆ। ਉਂਝ ਵੀ ਮਾਝਾ ਖੇਤਰ ਵਿਚ ਸਿੱਖੀ ਦੇ ਪ੍ਰਚਾਰ ਨੂੰ ਸਰਕਾਰ ਕੈਰੀ ਨਜ਼ਰ ਨਾਲ ਦੇਖ ਰਹੀ ਸੀ, ਇਸ ਲਈ ਮਾਲਵਾ ਖੇਤਰ ਵਿੱਚ ਸਿੱਖੀ ਪ੍ਰਚਾਰ ਦੀ ਵਧੇਰੇ ਸੰਭਾਵਨਾ ਵੀ ਸੀ ਤੇ ਸਿੱਖੀ ਦੀ ਸ਼ਕਤੀ ਵਧਾਉਣ ਨਾਲ ਜਥੇਬੰਦੀ ਨੂੰ ਵਧੇਰੇ ਤਕੜੇ ਬਣਾਇਆ ਜਾ ਸਕਦਾ ਸੀ।

---

2. ਸਤਿਬੀਰ ਸਿੰਘ, ਨਿਰਭਉ ਨਿਰਵੈਰ, ਪੰ. ੨੦੩
3. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੯
4. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ. ੧੦੪੫

ਇਹ ਇਕ ਹਕੀਕਤ ਹੈ ਕਿ ਗੁਰੂ ਸਾਹਿਬਾਨ ਵਲੋਂ ਪੰਜਾਬ ਵਿਚ ਸਿੱਖੀ ਪਰਚਾਰ ਦੇ ਨਾਲ ਨਾਲ ਲੋਕ-ਕਲਿਆਣ ਲਈ ਵੀ ਪੂਰੀ ਸ਼ਕਤੀ ਨਾਲ ਕਾਰਜ ਕੀਤਾ ਗਿਆ। ਸਿੱਖੀ ਸਿਧਾਂਤਾਂ ਦਾ ਆਧਾਰ ਸਰਬੱਤ ਦਾ ਭਲਾ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਦਰਬਾਰ ਵਿਚ ਜੋ ਵੀ ਕੋਈ ਆਉਂਦਾ ਸੀ ਤਾਂ ਉਸਦੀ ਆਤਮਕ ਭੁੱਖ ਤਾਂ ਅਧਿਆਤਮਕ ਸਿੱਖਿਆ ਨਾਲ ਦੂਰ ਹੁੰਦੀ ਸੀ ਪ੍ਰੰਤੂ ਢਿੱਡ ਦੀ ਭੁੱਖ ਦੂਰ ਕਰਨ ਲਈ ਲੰਗਰ ਖੁੱਲ੍ਹਾ ਰਹਿੰਦਾ ਸੀ। ਸਰੀਰਕ ਰੋਗਾਂ ਨੂੰ ਦੂਰ ਕਰਨ ਲਈ ਗੁਰੂ ਜੀ ਦਾ ਦਵਾਖਾਨਾ ਸਭ ਲਈ ਸਾਂਝਾ ਸੀ।

੧੬੪੬ ਈਸਵੀ ਵਿਚ ਪੰਜਾਬ ਵਿਚ ਜਦੋਂ ਕਾਲ ਪਿਆ ਤਾਂ ਲੋਕਾਂ ਦੀ ਹਾਲਤ ਬੜੀ ਤਰਸਯੋਗ ਸੀ। ਗੁਰੂ ਜੀ ਨੇ ਗਰੀਬ ਲੋਕਾਂ ਦੀ ਸਹਾਇਤਾ ਲਈ ਮਸੰਦਾਂ ਨੂੰ ਕਹਿ ਭੇਜਿਆ ਕਿ ਉਹ ਦਸਵੰਧ ਲੈਕੇ ਆਉਣ ਦੀ ਥਾਂ ਆਪਣੇ ਇਲਾਕੇ ਦੇ ਲੋੜਵੰਦਾਂ ਦੀ ਸਹਾਇਤਾ ਕਰਨ ਵਿਚ ਖਰਚ ਕਰ ਦੇਣ। ਅਜਿਹੇ ਉਪਕਾਰਾਂ ਕਾਰਨ ਗੁਰੂ ਸਾਹਿਬ ਵਿਚ ਲੋਕਾਂ ਦੀ ਸ਼ਰਧਾ ਬਹੁਤ ਵਧ ਗਈ।

**ਮਾਲਵੇ ਦਾ ਦੌਰਾ :** ਚੇਤ ਦੇ ਮਹੀਨੇ ਮਾਲਵੇ ਦਾ ਸਾਰਾ ਦੇਸ਼ ਭਾਗਾਂ ਭਰਿਆ ਹੁੰਦਾ ਹੈ। ਹਰ ਉੱਚੀ ਨੀਵੀਂ ਰੇਤਲੀ ਜਾਂ ਰੋਹੀ ਦੀ ਧਰਤੀ ਉਤੇ ਹਰਿਆਵਲ ਹੀ ਹਰਿਆਵਲ ਨਜ਼ਰ ਆਉਂਦੀ ਹੈ। ਮਾਲਵੇ ਦੇ ਮਸੰਦਾਂ ਭਾਈ ਬਹਿਲੋ ਦੀ ਵੰਸ਼[5] 'ਚੋਂ ਤਾਰਾ ਤੇ ਗੁਰਦਾਸ ਤੇ ਭੂੰਦੜ ਦੇ ਪੁੱਤਰ ਬਿਹਾਰੀ ਆਦਿਕ ਨੇ ਸ੍ਰੀ ਗੁਰੂ ਹਰਿ ਰਾਇ ਪਾਸ ਬੇਨਤੀ ਕੀਤੀ—'ਹੇ ਦਾਤਾਰ! ਮਾਲਵੇ ਦੇ ਘੁੱਗ ਵਸਦੇ ਨਗਰਾਂ ਵਿਚ ਚਰਨ ਪਾਕੇ ਸਿੱਖ ਸੰਗਤਾਂ ਨੂੰ ਨਿਹਾਲ ਕਰੋ ਤੇ ਜੋ ਦੁਖੀ ਜੀਵ ਹਨ, ਉਨ੍ਹਾਂ ਦੇ ਦੁਖ ਤੇ ਪਾਪ ਨਸ਼ਟ ਕਰੋ।" ਗੁਰੂ ਜੀ ਉਸ ਸਮੇਂ ਡਰੋਲੀ ਭਾਈ ਆਏ ਹੋਏ ਸਨ। ਪਹਿਲਾਂ ਜ਼ੀਰੇ ਦੀ ਸੰਗਤ ਗੁਰੂ ਜੀ ਨੂੰ ਆਕੇ ਆਪਣੇ ਨਗਰ ਲੈ ਗਈ। ਉਸ ਸਮੇਂ ਗੁਰੂ ਜੀ ਕੋਲ ਹਜ਼ਾਰ ਦੇ ਲਗਭਗ ਸੈਨਿਕ ਤੇ ਸੇਵਾਦਾਰ ਸਨ। ਸਤਿਗੁਰੂ ਦੇ ਜ਼ੀਰੇ ਜਾਣ ਉਪਰ ਉਹਨਾਂ ਦੇ ਵਚਨ ਸੁਣਕੇ ਬਹੁਤ ਸਾਰੇ ਮਨਮੱਤੀਏ ਸਿੱਖ ਧਰਮ ਵਿਚ ਦਾਖਲ ਹੋਏ। ਸਤਿਗੁਰੂ ਜੀ ਜ਼ੀਰੇ ਤੋਂ ਕਈ ਪੜਾ ਕਰਦੇ ਹੋਏ ਮਾਲਵੇ ਦੇਸ਼ ਵਲ ਗਏ। ਜਿੱਥੇ ਪੜਾ ਕਰਦੇ ਉੱਥੇ ਭਾਈ ਚਤਰਾ, ਭਾਈ ਜਸ ਦਰਿਆ ਤੇ ਨੱਥੂ ਰਬਾਬੀ ਇਕ ਵੇਲੇ ਚੌਂਕੀ ਕਰਦੇ ਤੇ ਦੂਜੇ ਵੇਲੇ ਭਾਈ ਸੇਵਾ, ਭਾਈ ਰੱਤਾ, ਪੰਜਾਬਾ ਆਦਿ ਕੀਰਤਨ ਕਰਦੇ। ਗੁਰੂ ਸਾਹਿਬ ਭਾਈ ਰੂਪਾ ਕਾਂਗੜ, ਸੁੱਖਾ ਨੰਦ, ਗਿੱਲ ਆਦਿਕ ਕਈ ਪਿੰਡਾਂ ਵਿਚ ਦੀ ਹੁੰਦੇ ਹੋਏ ਲੱਖੀ ਜੰਗਲ, ਬਹਿਬਲ ਹੋ ਕੇ ਮਰਾੜ ਪਿੰਡ ਪਹੁੰਚੇ।

---

5. ਮਾਲਵਾ ਦੇ ਪਿੰਡ ਫਫੜੇ ਦਾ ਸੰਧੂ ਜੱਟ ਭਾਈ ਬਹਿਲੋ ਗੁਰੂ ਅਰਜਨ ਦੇਵ ਜੀ ਦਾ ਸਿੱਖ ੧੫੯੩ ਈ. ਵਿਚਿ ਬਣਿਆ। ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਇਸਨੇ ਬੜੀ ਸੇਵੀ ਕੀਤੀ। ਇਹਦਾ ਜਨਮ ੧੫੫੩ ਈ. ਤੇ ਅਕਾਲ ਜਲਾਣਾ ੧੬੪੩ ਈ. ਵਿਚ ਹੋਇਆ।ਇਸਦੇ ਪੋਤਰੇ ਗੁਰਦਾਸ ਤੇ ਤਾਰਾ ਗੁਰੂ ਘਰ ਦੇ ਸੇਵਕ ਸਨ। ਗੁਰਦਾਸ ਤਾਂ ਗੁਰੂ ਹਰਿ ਰਾਇ ਸਾਹਿਬ ਸਮੇਂ ਮਸੰਦ ਸੀ ਤੇ ਫਿਰ ਰਾਮ ਰਾਇ ਦਾ ਮੁਸਾਹਿਬ ਰਿਹਾ। (ਮਹਾਨਕੋਸ਼ ਪੰਨਾ ੮੨੮, ੪੧੬, ੫੮੭) ਗੁਪ੍ਰਸੂ ਗ੍ਰੰਥ ਵਿਚਿ ਵੀ ਆਉਂਦਾ ਹੈ: ਭਾਈ ਬਹਿਲੋ ਕੇ ਗੁਰਦਾਸ। ਅਰ ਦੂਸਰੇ ਤਾਰਾ ਪਿਖ ਪਾਸ।

ਮਰਾਝ ਪਿੰਡ ਛੇਵੇਂ ਪਾਤਸ਼ਾਹ ਦੇ ਹੁਕਮ ਨਾਲ ਕਾਲੇ ਨੇ ਬੰਨ੍ਹਿਆ ਸੀ। ਇਸ ਪਿੰਡ ਬਦਲੇ ਸਤਿਗੁਰੂ ਜੀ ਨੂੰ ਯੁੱਧ ਵੀ ਕਰਨਾ ਪਿਆ ਸੀ। ਮੁਗਲ ਫੌਜ ਨੂੰ ਗੁਰੂ ਜੀ ਵਲੋਂ ਹਾਰ ਦਿੱਤੀ ਗਈ ਸੀ। ਇਸ ਪਿੰਡ ਅਤੇ ਚੌਗਿਰਦੇ ਵਿਚ ਗੁਰੂ ਸਾਹਿਬ ਦਾ ਜੱਸ ਬਹੁਤ ਫੈਲਿਆ ਹੋਇਆ ਸੀ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਮਰਾਝ ਪੁੱਜੇ ਤਾਂ ਬਹੁਤ ਸਾਰੇ ਲੋਕ ਦਰਸ਼ਨ ਕਰਨ ਆਏ।[6]

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਭਾਈ ਮੋਹਨ ਨੇ ਬੜੀ ਸੇਵਾ ਕੀਤੀ ਸੀ। ਗੁਰੂ ਸਾਹਿਬ ਨੇ ਉਸਨੂੰ ਆਪਣੇ ਵਡੇਰੇ ਮੇਹਰਾਜ ਦੇ ਨਾਮ ਤੇ ਪਿੰਡ ਵਸਾਉਣ ਦੀ ਆਗਿਆ ਕੀਤੀ ਸੀ। ਮੋਹਨ ਨੇ ਇਹ ਨਗਰ ੧੬੨੭ ਈ. ਨੂੰ ਵਸਾਇਆ ਸੀ। ਪ੍ਰੰਤੂ ਜੈਦ ਪਿਰਾਣਾ ਤੇ ਭੁੱਲਰ ਬੜਾ ਤੰਗ ਕਰਿਆ ਕਰਦੇ ਸਨ।

ਜੈਦ ਪਿਰਾਣਾ ਨੂੰ ਆਪਣੀ ਸ਼ਕਤੀ ਦਾ ਬਹੁਤ ਮਾਨ ਸੀ। ਉਂਵ ਜੈਦ ਪੁਰਾਣੀਏ ਵੀ ਗੁਰੂ ਘਰ ਦੇ ਸ਼ਰਧਾਲੂ ਸਨ। ਜਦੋਂ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਨਥਾਣੇ ਪਹੁੰਚੇ ਤਾਂ ਕਾਲਾ ਤੇ ਕਰਮਚੰਦ ਮੇਹਰਾਜ ਕੇ ਗੁਰੂ ਜੀ ਪਾਸ ਆਏ ਤੇ ਬੇਨਤੀ ਕੀਤੀ ਕਿ ਕੌੜਾ ਵੰਸ਼ ਦਾ ਜੈਦ ਪਿਰਾਣਾ ਉਹਨਾਂ ਨੂੰ ਵਾਹੀ ਲਈ ਪੰਜ ਘੁਮਾ ਵੀ ਜ਼ਮੀਨ ਦੇਣ ਲਈ ਤਿਆਰ ਨਹੀਂ। ਗੁਰੂ ਜੀ ਨੇ ਜਦ ਜੈਦ ਪਿਰਾਣਾ ਨੂੰ ਪੁੱਛਿਆ ਤਾਂ ਉਸ ਆਖਿਆ : "ਗ੍ਰਾਸ ਦੇਈਏ, ਬਾਸ ਨ ਦੇਈਏ।" ਜੈਦ ਪਿਰਾਣਾ ਹੰਕਾਰ 'ਚ ਵੰਗਾਰਦਾ ਰਿਹਾ ਤਾਂ ਗੁਰੂ ਸਾਹਿਬ ਨੇ ਕਾਲੇ ਨੂੰ ਥਾਪੜਾ ਦਿੱਤਾ ਤੇ ਆਪਣੀ ਕ੍ਰਿਪਾਨ ਦੇਕੇ ਕਿਹਾ, "ਹੁਣ ਅੱਤ ਹੋ ਗਈ ਹੈ, ਜੂਝੋ।" ਕਾਲੇ ਤੇ ਉਹਦੇ ਸਾਥੀਆਂ ਦੀ ਜੈਦ ਪਿਰਾਣਾ ਨਾਲ ਲੜਾਈ ਹੋਈ। ਕਾਲੇ ਉਪਰ ਜੈਦ ਦਾ ਵਾਰ ਖਾਲੀ ਗਿਆ, ਪਰ ਕਾਲੇ ਨੇ ਜੈਦ ਪਿਰਾਣੇ ਨੂੰ ਪਾਰ ਬੁਲਾਇਆ। ਕਾਲੇ ਕੇ ਜੇਤੂ ਹੋਏ ਪਰ ਹੁਣ ਮੇਹਰਾਜ ਕੇ ਪਰਿਵਾਰ ਨਾਲ ਦੂਸਰੀਆਂ ਗੋਤਾਂ ਦੇ ਲੋਕ ਰਿਸ਼ਤੇ ਕਰਨ ਲਈ ਤਿਆਰ ਨਹੀਂ ਸਨ। ਗੁਰੂ ਜੀ ਕਾਫੀ ਸਮਾਂ ਉੱਥੇ ਰਹੇ। ਜਿਤਨਾ ਸਮਾਂ ਗੁਰੂ ਜੀ ਸਥਾਣੇ 'ਚ ਰਹੇ, ਕਾਲਾ ਤੇ ਉਹਦੇ ਸਾਥੀ ਗੁਰੂ ਜੀ ਦੀ ਸੇਵਾ ਵਿਚ ਆਉਂਦੇ ਰਹੇ। ਉਹਨਾਂ ਦਾ ਵਿਰੋਧ ਕਰਨ ਵਾਲੀਆਂ ਗੋਤਰਾਂ ਦੇ ਲੋਕਾਂ ਤੇ ਇਸ ਦੇ ਬੜਾ ਪ੍ਰਭਾਵ ਪਿਆ ਤੇ ਉਹ ਮਰਾਝਕਿਆਂ ਦੇ ਨੇੜੇ ਆਏ।[8]

**ਫੂਲ ਤੇ ਸੰਦਲੀ ਨੂੰ ਵਰ :** ਗੁਰੂ ਜੀ ਮੇਹਰਾਜ ਖੇਤਰ ਵਿਚ ੩ ਮਹੀਨੇ ੨੧ ਦਿਨ ਰਹੇ। ਇਕ ਦਿਨ ਕਾਲਾ ਅਪਣੇ ਦੋਹਾਂ ਭਤੀਜਿਆਂ, ਸੰਦਲੀ ਤੇ ਫੂਲ (ਰੂਪਚੰਦ ਦੇ ਪੁੱਤਰਾਂ) ਨੂੰ ਲੈਕੇ ਆਇਆ। ਫੂਲ ਆਪਣਾ ਢਿੱਡ ਵਜਾ ਰਿਹਾ ਸੀ। ਗੁਰੂ ਜੀ ਨੇ ਕਾਲੇ ਤੋਂ ਇੰਵ ਕਰਨ ਦਾ ਕਾਰਨ ਪੁੱਛਿਆ ਤਾਂ ਕਾਲੇ ਨੇ ਉੱਤਰ ਦਿੱਤਾ "ਦਾਤਾ ਜੀ, ਇਹ

---

6. ਤਰਲੋਕ ਸਿੰਘ, ਸੰਗ੍ਰਹਿ ਕਰਤਾ ਸਟੀਕ ਸੂਰਜ ਪ੍ਰਕਾਸ਼, ਪੰ. ੫੩੧ ਤੇ ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੩-੦੪.
7. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰ. ੯੧੯ ਅਨੁਸਾਰ ਜੈਸਲ ਭੱਟੀ ਰਾਜਪੂਤ ਦੀ ਵੰਸ 'ਚ ਅਠਵੀਂ ਪੀਹੜੀ ਦਾ ਸਿੱਧੂ ਹੋਇਆ ਹੈ। ਸਿੱਧੂ ਦੀ ਨੌਵੀਂ ਪੀੜ੍ਹੀ ਦਾ ਬਗੜ ਹੋਇਆ। ਬਗੜ ਦੀ ਸਤਵੀਂ ਪੀੜ੍ਹੀ 'ਚ ਵਰਿਆਮ ਦਾ ਪੁੱਤ ਮੇਹਰਾਜ ਹੋਇਆ ਹੈ। ਮੋਹਨ ਨੇ ਇਹ ਨਗਰ ੧੬੨੭ ਈ. ਵਿਚ ਵਸਾਇਆ, ੧੬੩੦ ਈ. ਵਿਚ ਉਸਦੀ ਮ੍ਰਿਤੂ ਹੋ ਗਈ। ਮੋਹਨ ਦੇ ਲੜਕੇ ਸਨ ਰੂਪ ਚੰਦ, ਕਰਮ ਚੰਦ ਤੇ ਕਾਲਾ। ਰੂਪ ਚੰਦ ਦੇ ਲੜਕੇ ਸਨ—ਸੰਦਲੀ ਤੇ ਫੂਲ।
8. Macauliffe, The Sikh Religion, p. 293–94.

ਭੁੱਖੇ ਹਨ"। ਗੁਰੂ ਜੀ ਨੇ ਕਿਹਾ, "ਇਹ ਭੁੱਖੇ ਨਹੀਂ ਹਨ। ਇਹਨਾਂ ਪਿੱਛੇ ਹੋਰ ਬੜੇ ਰੱਜ ਖਾਣਗੇ। ਇਹਨਾਂ ਦੇ ਘੋੜੇ ਜਮਨਾ ਦਰਿਆ ਤਕ ਫਿਰਨਗੇ।"[9]

ਜਦੋਂ ਕਾਲਾ ਘਰ ਗਿਆ ਤੇ ਆਪਣੀ ਘਰ ਵਾਲੀ ਨੂੰ ਗੁਰੂ ਜੀ ਦੇ 'ਵਰ' ਦੀ ਗੱਲ ਸੁਣਾਈ ਤਾਂ ਉਸਨੂੰ ਬਹੁਤ ਈਰਖਾ ਹੋਈ। ਉਸਨੇ ਅਗਲੇ ਦਿਨ ਆਪਣੇ ਪੁੱਤਰਾਂ ਨੂੰ ਗੁਰੂ ਜੀ ਪਾਸ ਲੈ ਜਾਣ ਲਈ ਕਾਲੇ ਨੂੰ ਮਜਬੂਰ ਕਰ ਦਿੱਤਾ। ਉਹਦੇ ਪੁੱਤਰਾਂ ਨੇ ਉਂਞ ਹੀ ਢਿੱਡ ਵਜਾਏ ਜਿਵੇਂ ਫੂਲ ਨੇ ਕੀਤਾ ਸੀ। ਗੁਰੂ ਜੀ ਨੇ ਕਿਹਾ, "ਰਾਜ ਤਾਂ ਉਨ੍ਹਾਂ ਦਾ ਹੀ ਰਹੇਗਾ, ਪ੍ਰੰਤੂ ਇਹ ਵੀ ਕਿਸੇ ਦਾ ਮਾਮਲਾ ਨਹੀਂ ਭਰਨਗੇ।"[10] ਨਥਾਣਾ ਲਾਗੇ ੨੨ ਪਿੰਡਾਂ ਨੂੰ ਬਾਹੀਆ ਕਿਹਾ ਜਾਂਦਾ ਹੈ। ਇਹ ਕਾਲੇ ਦੀ ਔਲਾਦ ਕੋਲ ਰਿਹਾ ਤੇ ਉਹਨਾਂ ਨੂੰ ਕਦੇ ਹਾਲਾ ਨ ਭਰਨਾ ਪਿਆ।

'ਫੂਲ' ਨੂੰ ਤੇ ਕਾਲੇ ਦੀ ਸੰਤਾਨ ਨੂੰ ਇਹ ਵਰ ਦੇਕੇ ਗੁਰੂ ਜੀ ਮਾਲਵੇ ਦੀ ਧੁਨੀ ਸੰਗਰੂਰ, ਸੁਨਾਮ, ਸਮਾਣਾ ਤੇ ਮੂਹਲਾ ਚੀਕਾ ਹੁੰਦੇ ਹੋਏ ਪਹੋਆ ਤਕ ਗਏ।

**ਭਾਈ ਭਗਤੂ ਤੇ ਉਸਦੇ ਪੁੱਤਰ ਜਿਉਣਾ ਤੇ ਗੌਰਾ :** ਗੁਰੂ ਰਾਮਦਾਸ ਜੀ ਦੇ ਅਸ਼ੀਰਵਾਦ ਤੋਂ ਭਾਈ ਅਦਮ ਦੇ ਘਰ ਭਗਤੂ ਦਾ ਜਨਮ ਹੋਇਆ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਰਮੌਰ ਸਿੱਖ ਸੀ। ਅੰਮ੍ਰਿਤਸਰ ਬਣਨ ਸਮੇਂ ਇਸਨੇ ਵੱਡੀ ਸੇਵਾ ਕੀਤੀ ਸੀ। ਗੁਰੂ ਅਰਜਨ ਦੇਵ ਜੀ ਦੇ ਸਮੇਂ ਮਾਲਵੇ ਵਿਚ ਚਾਰ ਮਸੰਦ ਜੋ ਬਹੁਤ ਉੱਘੇ ਸਨ, ਉਹ ਸਨ ਭਾਈ ਬਹਿਲੋ, ਭੂੰਦੜ, ਪੰਜਾਬਾਂ ਤੇ ਭਗਤੂ।[11]

ਭਾਈ ਭਗਤੂ ਨੇ ਗੁਰੂ ਘਰ ਦੀ ਬੜੀ ਸੇਵਾ ਕੀਤੀ। ਉਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਮੇਂ ਤਕ ਰਿਹਾ। ਇਸਦੀ ਇਸਤ੍ਰੀ ਦਾ ਗੁਰੂ ਹਰਿ ਰਾਇ ਸਮੇਂ ਚਲਾਣਾ ਹੋ ਗਿਆ ਸੀ। ਇਸਦੇ ਪੁੱਤਰ ਜਵਾਨ ਸਨ। ਗੁਰੂ ਹਰਿ ਰਾਇ ਜੀ ਨੇ ਇਕ ਵਾਰ ਹਾਸੇ ਨਾਲ ਕਿਹਾ, "ਭਾਈ ਭਗਤੂ, ਵਿਆਹ ਕਰਾ ਲੈ।" ਜਦੋਂ ਵੀ ਦਿਵਾਲੀ ਵੈਸਾਖੀ ਭਗਤੂ ਦਸਵੰਧ ਤੇ ਕਾਰ ਭੇਟਾ ਲੈ ਕੇ ਆਉਂਦਾ ਤੇ ਗੁਰੂ ਜੀ ਉਸਨੂੰ ਪੁੱਛਦੇ, 'ਵਿਆਹ ਕਰਾ ਆਏ ਹੋ ਕਿ ਨਹੀਂ।' ੧੬੫੧ ਈ. ਵਿਚ ਗੁਰੂ ਜੀ ਕਰਤਾਰਪੁਰ ਠਹਿਰੇ ਸਨ। ਭਾਈ ਭਗਤੂ ਨਾਲ ਹੀ ਸੀ, ਸਿਹਤ ਬਹੁਤ ਢਿੱਲੀ ਸੀ। ਗੁਰੂ ਜੀ ਨੇ ਆਖਿਆ, 'ਅਜਿਹੇ

---

9. ਗੁਰੂ ਜੀ ਦਾ ਬਚਨ ਭਵਿੱਖ ਬਾਣੀ ਸਿੱਧ ਹੋਇਆ। ਫੂਲ ਦੇ ਪੁੱਤਰ ਤਿਲੋਕ ਸਿੰਘ ਨਾਭਾ ਤੇ ਜੀਂਦ ਪਤੀਆਂ ਦਾ ਵਡੇਰਾ ਸੀ ਤੇ ਰਾਮ ਸਿੰਘ ਪਟਿਆਲੇ ਦਾ। ਹੋਰ ਵੀ ਵੱਡੇ ਵੱਡੇ ਸਿੱਖ ਘਰਾਣਿਆਂ ਜਿਵੇਂ ਲੌਂਡਘਰੀਆਂ, ਜਿਉਂਦ, ਬਡਰੁੱਖੀਆਂ, ਬਜੀਦਪੁਰੀਆ ਆਦਿ ਦਾ ਵਡੇਰਾ ਵੀ ਫੂਲ ਹੀ ਸੀ।
10. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੪-੦੫
ਗਿਆਨੀ ਗਿਆਨ ਸਿੰਘ, ਨੇ 'ਫੂਲ' ਨੂੰ ਵਰ ਦੇਣ ਦਾ ਸਾਲ ੧੬੫੩ ਈ. ਲਿਖਿਆ ਹੈ।
11. ਭਗਤੂ ਦੇ ਪੁੱਤਰ ਜਿਉਣਾ ਤੇ ਗੌਰਾ ਵੀ ਬਹੁਤ ਉੱਘੇ ਸਿੱਖ ਸਨ। ਗੌਰੇ ਦਾ ਦਯਾਲਦਾਸ ਤੇ ਉਸਦਾ ਗੁਰਬਖਸ਼ ਸਿੰਘ ਤੇ ਉਸਦਾ ਦੇਸੂ ਸਿੰਘ ਹੋਇਆ, ਜਿਸਨੇ ਕੈਥਲ ਰਿਆਸਤ ਕਾਇਮ ਕੀਤੀ। ਦੇਸੂ ਸਿੰਘ ਦਾ ਪੁੱਤਰ ਉਦੈ ਸਿੰਘ ਸੀ ਜਿਸਦੇ ਦਰਬਾਰ ਵਿੱਚ ਸੰਤੋਖ ਸਿੰਘ ਨੇ ਨਾਨਕ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਜਿਹੇ ਗ੍ਰੰਥਾਂ ਦੀ ਰਚਨਾ ਕੀਤੀ। ਭਾਈ ਭਗਤੂ ਦੀ ਵੰਸ ਦੇ ਰਈਸ ਅਰਨੌਲੀ, ਸੁਧੂਵਾਲ, ਭਾਈਕੇ, ਥੇੜ੍ਹੀ, ਫਕਰਸਰ ਆਦਿ ਵਸਦੇ ਹਨ।

ਸਮੇਂ ਸੇਵਾ ਲਈ ਧਰਮ ਪਤਨੀ ਬਹੁਤ ਸਹਾਇਕ ਹੁੰਦੀ ਹੈ।' ਆਪ ਜੀ ਨੇ ਇਹ ਵਚਨ ਸੁਣਿਆ ਤੇ ਉਥੋਂ ਚਲ ਪਿਆ। ਮੈਕਾਲਿਫ ਲਿਖਦਾ ਹੈ ਕਿ ਭਾਈ ਭਗਤੂ ਕਾਫੀ ਬੁੱਢਾ ਹੋ ਗਿਆ ਸੀ ਤੇ ਉਸਦੇ ਹੱਥ ਕੰਬ ਰਹੇ ਸਨ ਤਾਂ ਗੁਰੂ ਜੀ ਨੇ ਕਿਹਾ ਸੀ ਕਿ ਉਹ ਕਦੋਂ ਵਿਆਹ ਕਰਨ (ਭਾਵ ਮੌਤ ਲਾੜੀ ਦੇ ਲੜ ਲਗ ਰਿਹਾ ਹੈ) ਜਾ ਰਿਹਾ ਹੈ। ਭਗਤੂ ਨੇ ਗੁਰੂ ਜੀ ਦਾ ਭਾਵ ਨ ਸਮਝਿਆ ਤੇ ਘਰ ਮੁੜਦੇ ਸਮੇਂ ਸੋਚਣ ਲਗਾ ਕਿ ਗੁਰੂ ਜੀ ਦਾ ਕਿਹਾ ਖਾਲੀ ਨਹੀਂ ਹੋ ਸਕਦਾ। ਉਸਨੇ ਵਿਆਹ ਕਰਾਕੇ ਗੁਰੂ ਦੇ ਵਾਕ ਸੱਚੇ ਕਰਨ ਦਾ ਮਨ ਬਣਾ ਲਿਆ। ਰਾਹ ਵਿਚ ਗਿੱਲ ਪਿੰਡ ਦੀ ਕੁੜੀ ਬਾਜਰੇ ਦੀ ਰਾਖੀ ਕਰ ਰਹੀ ਸੀ। ਭਗਤੂ ਨੇ ਸੋਚਿਆ ਜੇ ਇਸ ਲੜਕੀ ਨੇ ਹਾਂ ਕਰ ਦਿੱਤੀ ਤਾਂ ਉਹ ਵਿਆਹ ਕਰਵਾ ਲਵੇਗਾ। ਉਸਨੇ ਕੁੜੀ ਨੂੰ ਕਿਹਾ, "ਮੈਂ ਗੁਰੂ ਜੀ ਦੀ ਇੱਛਾ ਪੂਰੀ ਕਰਨ ਲਈ ਤੇਰੇ ਨਾਲ ਵਿਆਹ ਕਰਵਾ ਰਿਹਾ ਹਾਂ। ਪੰਛੀ ਤੇ ਬਿਰਛ ਸਾਡੇ ਗਵਾਹ ਹਨ।" ਕੁੜੀ ਹੈਰਾਨ ਹੋਕੇ ਸ਼ਰਮ ਨਾਲ ਚੁੱਪ ਰਹੀ। ਭਗਤੂ ਨੇ ਛੜੀ ਤੇ ਬਾਜਰੇ ਦੇ ਸਿੱਟੇ ਨੂੰ ਕੁੜੀ ਤੇ ਗੰਢ ਦਾ ਚਿੰਨ੍ਹ ਮੰਨਕੇ ਵਿਆਹ ਦੀ ਰਸਮ ਪੂਰੀ ਕਰ ਲਈ ਤੇ ਆਪਣੇ ਰਾਹ ਪੈ ਗਿਆ। ਲੜਕੀ ਭਗਤੂ ਦੀਆਂ ਅਜੀਬ ਹਰਕਤਾਂ ਉਪਰ ਵਿਚਾਰ ਕਰਦੀ ਰਹੀ। ਜਦੋਂ ਭਗਤੂ ਗੁਰੂ ਜੀ ਪਾਸ ਪਹੁੰਚਿਆ ਤਾਂ ਉਸ ਨੇ ਆਪਣੇ ਵਿਆਹ ਦੀ ਵਿਥਿਆ ਸੁਣਾਈ। ਗੁਰੂ ਜੀ ਨੇ ਕਿਹਾ, "ਅਸਾਂ ਤਾਂ ਤੈਨੂੰ ਮੌਤ ਲਾੜੀ ਨਾਲ ਵਿਆਹ ਕਰਨ ਦਾ ਇਸ਼ਾਰਾ ਕੀਤਾ ਸੀ। ਪਰ ਚਲੋ ਜੋ ਹੋਇਆ ਸੋ ਠੀਕ। ਉਹ ਕੁੜੀ ਜਿਸ ਨਾਲ ਤੂੰ ਵਿਆਹ ਕਰ ਆਇਆ ਹੈਂ, ਸਦਾ ਨੇਕ-ਪਾਕ ਰਹੇਗੀ ਤੇ ਤੇਰੇ ਪੁੱਤਰ ਉਸਨੂੰ ਮਾਂ ਹੀ ਕਹਿਣਗੇ ਤੇ ਆਗਿਆ ਦਾ ਪਾਲਣ ਕਰਨਗੇ।" ਇਹ ਘਟਨਾ ਸਿਆਲ ਦੇ ਆਰੰਭ ਵਿਚ ਹੋਈ ਤੇ ਭਗਤੂ ਆਉਂਦੇ ਵੈਸਾਖ ਦੇ ਅੰਤ ਤਕ ਜਿਉਂਦਾ ਰਿਹਾ।[12] ਭਾਈ ਭਗਤੂ ਦਸਤਾਂ ਦੀ ਬਿਮਾਰੀ ਕਾਰਨ ਅਕਾਲ ਚਲਾਣਾ ਕਰ ਗਿਆ। ਸ੍ਰੀ ਗੁਰੂ ਹਿਰ ਰਾਇ ਸਾਹਿਬ ਜੀ ਨੇ ਹਾੜ ਸੁਦੀ ਪੰਚਮੀ ਨੂੰ, ਭਾਈ ਭਗਤੂ ਦੇ ਚਲਾਣੇ ਤੇ ਭਾਈ ਭਗਤੂ ਦਾ ਸਸਕਾਰ ਆਪਣੇ ਹੱਥੀਂ ਕਰਤਾਰਪੁਰ ਵਿਚ ਕੀਤਾ। ਭਾਈ ਜੀਉਣ ਨੂੰ ਪੱਗ ਦੁਸ਼ਾਲਾ ਦੇ ਕੇ ਭਗਤੂ ਦੀ ਥਾਂ ਮਾਲਵੇ ਦਾ ਮਸੰਦ ਨਿਯੁਕਤ ਕੀਤਾ। ਇਹ ਘਟਨਾ ੧੬੫੨ ਈਸਵੀ ਦੀ ਹੈ। ਕਰਤਾਰਪੁਰ ਗੁਰੂ ਜੀ ਲਗਭਗ ਦਸ ਮਹੀਨੇ ਧੀਰ ਮੱਲ ਪਾਸ ਰਹੇ।[13] ਇਸਤੋਂ ਪਿਛੋਂ ਉਹ ੧੬੫੩ ਈ. ਵਿਚ ਮਾਲਵੇ ਦੀ ਯਾਤਰਾ ਤੇ ਗਏ।

ਉਧਰ ਜਿਸ ਵਿਚਾਰੀ ਕੁੜੀ ਨਾਲ ਭਾਈ ਭਗਤੂ ਵਿਆਹ ਦਾ ਟੂਣਾ ਜਿਹਾ ਕਰ ਗਿਆ ਸੀ, ਲੱਜਿਆ ਦੀ ਮਾਰੀ ਚੁੱਪ ਰਹੀ ਸੀ, ਆਪਣੇ ਮਾਪਿਆਂ ਨੂੰ ਕਹਿਣ ਲਗੀ 'ਮੇਰਾ ਸੰਯੋਗ ਜੋ ਹੋਣਾ ਸੀ, ਹੋ ਚੁਕਾ, ਮੈਨੂੰ ਉਸਦੇ ਘਰ ਭੇਜ ਦਿਉ।' ਪਤਾ ਕਰਨ ਤੇ ਜਾਣਕਾਰੀ ਮਿਲੀ ਕਿ ਭਾਈ ਭਗਤੂ ਤਾਂ ਚੜ੍ਹਾਈ ਕਰ ਗਿਆ ਹੈ। ਕੁੜੀ ਦੀ ਹੋਰ ਥਾਂ

---

12. Macauliffe, The SIkh Religion, p. 29.
ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੨
13. ਭਾਈ ਭਗਤੂ ਦੀ ਸਿਫਤ ਵਿਚ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ—
ਰਾਜੀ ਹੈ ਰਜਾਇ ਮੈਂ, ਰਿਝਾਇ ਹਰਖਾਇ ਉਹ
ਪਾਯੋ ਮਾਨ ਭਾਯੋ ਵਰ, ਗਯਾਨਵਾਨ ਪਤਿ ਕੀ।
ਸਗਲ ਜਗਤ ਮੈਂ ਵਿਦਿਤ ਦਿਨ ਪ੍ਰਤਿ ਅੰਤ,
ਕੀਰਤ ਭਗਤ ਭਾਈ ਭਗਤੂ ਭਮਿਤ ਕੀ।

ਕੁੜਮਾਈ ਹੋਣ ਲਗੀ ਤਾਂ ਉਸ ਕੁੜੀ ਨੇ ਮਾਂ ਨੂੰ ਆਖਿਆ, "ਮੈਂ ਹੋਰ ਥਾਂ ਨਹੀਂ ਜਾਵਾਂਗੀ, ਉਸਦੇ ਘਰ ਭੇਜ ਦਿਉ।" ਉਸ ਕੁੜੀ ਦਾ ਪਿਉ ਭਾਈ ਗੌਰੇ ਪਾਸ ਬਠਿੰਡੇ ਆਯਾ ਤੇ ਆਖਿਆ ਕਿ ਉਹ ਆਪਣੀ ਮਾਈ ਨੂੰ ਆਪਣੇ ਘਰ ਲੈ ਆਉਣ। ਭਾਈ ਗੌਰਾ ਦੇਵੀ ਦਾ ਸਿਦਕ ਸੁਣ ਖੁਸ਼ੀ ਨਾਲ ਆਪਣੇ ਘਰ ਲੈ ਆਯਾ ਤੇ ਘਰ ਦੀ ਸਭ ਕਾਰ ਉਸਦੇ ਸਪੁਰਦ ਕਰ ਦਿੱਤੀ। ਜਦੋਂ ਗੁਰੂ ਹਰਿ ਰਾਇ ਸਾਹਿਬ ਜੀ ਮਾਲਵੇ ਦਾ ਰਟਨ ਕਰ ਰਹੇ ਸਨ ਤਾਂ ਭਾਈ ਗੌਰਾ ਜੋ ਬਾਹੂਬਲ ਦੇ ਜ਼ੋਰ ਬਠਿੰਡੇ ਦਾ ਸਰਦਾਰ ਬਣਦਾ ਜਾ ਰਿਹਾ ਸੀ, ਉਸਨੇ ਗੁਰੂ ਜੀ ਨੂੰ ਇਕ ਘੋੜਾ ਤੇ ਪੰਜ ਸੌ ਰੁਪਏ ਭੇਟਾ ਕੀਤੇ।

ਗੌਰੇ ਨੇ ਬੈਰਾੜਾਂ ਦੇ ਅਨੇਕ ਪਿੰਡਾਂ ਵਿਚ ਜਾਕੇ ਗੁਰੂ ਜੀ ਦੀ ਸੇਵਾ ਕੀਤੀ ਤੇ ਕਰਵਾਈ। ਇਕ ਦਿਨ ਗੁਰੂ ਜੀ ਨੇ ਭੋਖੜੀ ਪਿੰਡ (ਹੁਣ ਇਹਦਾ ਨਾਮ ਹਰਿ ਰਾਇਪੁਰ ਹੈ) ਵਿਚ ਉਤਾਰਾ ਕੀਤਾ। ਗੁਰੂ ਸਾਹਿਬ ਦੇ ਇਕ ਚੌਰਬਰਦਾਰ ਸਿੱਖ ਭਾਈ ਜੱਸਾ ਨੇ ਇਕ ਦਿਨ ਭਾਈ ਗੌਰਾ ਦੀ ਵਿਧਵਾ ਮਾਤਾ ਨਾਲ ਵਿਆਹ ਕਰਾਉਣ ਦੀ ਇੱਛਾ ਜ਼ਾਹਰ ਕੀਤੀ।[14] ਭਾਈ ਗੌਰੇ ਨੂੰ ਭਾਈ ਜੱਸੇ ਦੀ ਇਹ ਹਰਕਤ ਬਹੁਤ ਬੁਰੀ ਲੱਗੀ। ਉਸਨੇ ਆਪਣੇ ਸਾਥੀਆਂ ਨੂੰ ਜੱਸੇ ਦਾ ਸਿਰ ਲਿਆਉਣ ਲਈ ਆਖਿਆ। ਇਕ ਦਿਨ ਸ਼ਾਮ ਵੇਲੇ ਜਦੋਂ ਭਾਈ ਜੱਸਾ ਬਾਹਰ ਜਾ ਰਿਹਾ ਸੀ ਤਾਂ ਗੌਰੇ ਦੇ ਸਾਥੀਆਂ ਨੇ ਬੰਦੂਕ ਨਾਲ ਉਸ ਨੂੰ ਮਾਰ ਦਿੱਤਾ। ਗੁਰੂ ਸਾਹਿਬ ਨੇ ਇਹ ਵਾਰਤਾ ਸੁਣੀ ਤਾਂ ਹੁਕਮ ਕੀਤਾ ਕਿ ਗੌਰਾ ਸਾਡੇ ਸਾਮ੍ਹਣੇ ਨਾ ਆਵੇ। ਓਸੇ ਘੜੀ ਉਥੋਂ ਕੂਚ ਕਰ ਦਿੱਤਾ। ਪਿੰਡ ਵਾਲਿਆਂ ਦੀ ਬੇਨਤੀ ਕਰਕੇ ਉਹ ਫਿਰ ਇਕ ਰਾਤ ਲਈ ਭੋਖੜੀ ਤੇ ਜੰਡਾਂਵਾਲੇ ਦੇ ਵਿਚਕਾਰ ਟਿਕੇ ਰਹੇ ਜਿਥੇ ਗੁਰੂ ਜੀ ਦਾ ਅਸਥਾਨ ਬਣਿਆ ਹੋਇਆ ਹੈ। ਫਿਰ ਅਗਲੇ ਦਿਨ ਜੰਡਾਂ ਵਾਲਾ ਤੇ ਹੋਰ ਅਨੇਕ ਪਿੰਡਾਂ ਵਿਚ ਹੁੰਦੇ ਹੋਏ ਕੀਰਤਪੁਰ ਵਲ ਤਿਆਰੀਆਂ ਕਰ ਲਈਆਂ।

**ਭਾਈ ਗੌਰਾ, ਉਸਦਾ ਸਿਦਕ ਤੇ ਗੁਰੂ ਜੀ ਵਲੋਂ ਬਖਸ਼ਿਸ਼ :** ਭਾਈ ਗੌਰੇ ਨੇ ਵੀ ਗੁੱਸੇ ਵਿਚ ਕੀਤੀ ਆਪਣੀ ਭੁੱਲ ਤੇ ਪਸ਼ਚਾਤਾਪ ਕੀਤਾ ਤੇ ਗੁਰੂ ਜੀ ਦੀ ਅਪ੍ਰਸੰਨਤਾ ਵਿਚ ਆਪਣਾ ਜਿਉਣਾ ਨਿਸਫਲ ਸਮਝ ਕੇ ਗੁਰੂ ਜੀ ਦੇ ਪਿੱਛੇ ਪਿੱਛੇ ਤੁਰ ਪਿਆ। ਸਾਥੀਆਂ ਸਮੇਤ ਗੁਰੂ ਕੇ ਡੇਰੇ ਤੋਂ ਦੋ ਕੋਸ ਪਿੱਛੇ-ਪਿੱਛੇ ਉਤਰਦਾ ਚਲਾ ਗਿਆ। ਕੀਰਤਪੁਰ ਤੋਂ ਦੋ ਕੋਹ ਭਰਤਗੜ ਵੱਲ ਪੜਾਕਰਕੇ ਗੁਰੂ ਕੇ ਘੋੜਿਆਂ ਵਾਸਤੇ ਘਾਹ, ਲੰਗਰ ਵਾਸਤੇ ਲਕੜਾਂ ਰਾਤ ਨੂੰ ਗੁਰੂ ਕੇ ਬੂਹੇ ਅੱਗੇ ਰੱਖ ਆਇਆ ਕਰਦਾ। ਤਿੰਨ ਮਹੀਨੇ ਇਸ ਤਰ੍ਹਾਂ ਸੇਵਾ ਕਰਦਾ ਰਿਹਾ। ਮਾਲਵੇ ਦੇ ਰਟਣ ਤੋਂ ਪਿੱਛੋਂ ਲਗਭਗ ਛੇ ਮਹੀਨੇ ਗੁਰੂ ਜੀ ਕੀਰਤਪੁਰ ਰਹੇ ਤੇ ਭਾਈ ਗੌਰਾ ਗੁਰੂ ਜੀ ਤੋਂ ਚੋਰੀ ਇਸ ਤਰ੍ਹਾਂ ਹੀ ਸੇਵਾ ਕਰਦਾ ਰਿਹਾ।

ਇਤਨੇ ਚਿਰ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਵੱਡੇ ਭਰਾ ਧੀਰਮੱਲ ਨੇ ਆਪਣੇ ਲੜਕੇ ਦੇ ਵਿਆਹ ਸੰਬੰਧੀ ਕਰਤਾਰਪੁਰ ਆਉਣ ਲਈ ਸੱਦਾ ਭੇਜਿਆ।[15] ਗੁਰੂ ਜੀ ਪਰਿਵਾਰ ਸਮੇਤ ਰੋਪੜ ਦੇ ਰਸਤੇ ਮਾਛੀਵਾੜੇ ਦੇ ਪੱਤਣ ਨੂੰ ਆਏ। ਅੱਗੇ ਰਾਹ ਵਿਚ ਬਹਿਲੋਲਪੁਰ ਮੁਹੰਮਦ ਯਾਰ ਖਾਂ ਤੇ ਕਾਸਿਮ ਬੇਗ ਨੇ ਉਤਾਰਾ ਕੀਤਾ ਹੋਇਆ ਸੀ। ਮੁਹੰਮਦ ਯਾਰ ਖਾਂ

---

14. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੬
15. ਉਹੀ, ਪੰ. 607 ਪ੍ਰੰਤੂ ਮੈਕਾਲਿਫ ਲਿਖਦਾ ਹੈ ਕਿ ਗੁਰੂ ਜੀ ਦੂਸਰੀ ਵਾਰ ਮਾਲਵਾ ਰਟਨ ਲਈ ਤਿਆਰ ਹੋਏ ਸਨ, Macauliffe. The Sikh Religion. p. 296.

ਮੁਖਲਿਸਖਾਂ[16] ਦਾ ਪੁੱਤਰ ਸੀ ਤੇ ਕਾਸਿਮ ਬੇਗ ਪੋਤਰਾ ਸੀ। ਭਾਵੇਂ ਸ਼ਾਹਜਹਾਨ ਤੇ ਦਾਰਾ ਸਿਕੋਹ ਨਾਲ ਗੁਰੂ ਹਰਿ ਰਾਇ ਜੀ ਦੇ ਸੰਬੰਧ ਅੱਛੇ ਸਨ, ਪਰ ਖਾਨਦਾਨੀ ਦੁਸ਼ਮਣੀ ਕਾਰਨ ਮੁਹੰਮਦ ਯਾਰ ਖਾਂ ਆਦਿ ਨੇ ਗੁਰੂ ਜੀ ਤੇ ਹੱਲਾ ਕਰਨ ਦੀ ਵਿਉਂਤ ਬਣਾ ਲਈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਉਸ ਥਾਂ ਤੋਂ ਤਿੰਨ ਕੋਹ ਅੱਗੇ ਸਤਲੁਜ ਦੇ ਪੱਤਣ ਤੇ ਜਾ ਠਹਿਰੇ ਸਨ, ਪਰ ਵਹੀਰ ਪਿੱਛੇ ਆ ਰਿਹਾ ਸੀ।

ਕਾਸਿਮ ਬੇਗ ਨੇ ਫੌਜ ਨੂੰ ਹੁਕਮ ਦਿੱਤਾ ਕਿ ਗੁਰੂ ਕੇ ਵਹੀਰ, ਅਸਬਾਬ ਡੋਲੇ ਸਭ ਲੁੱਟ ਲਵੋ। ਉਸ ਦੇ ਇਕ ਹਜਾਰ ਸਵਾਰਾਂ ਨੇ ਗੁਰੂ ਜੀ ਦੇ ਵਹੀਰ ਅਤੇ ਪਰਿਵਾਰ ਉੱਤੇ ਹਮਲਾ ਕਰ ਦਿੱਤਾ। ਐਨ ਉਸ ਵੇਲੇ ਭਾਈ ਗੌਰਾ ਆਪਣੇ ਢਾਈ ਤਿੰਨ ਸੌ ਅਸਵਾਰਾਂ ਨਾਲ ਪਹੁੰਚਿਆ। ਗੌਰਾਂ ਦੇ ਸਾਥੀ ਬੈਰਾੜਾਂ ਨੇ ਮੁਗ਼ਲਾਂ ਦੇ ਛੱਕੇ ਛੁਡਾ ਦਿੱਤੇ। ਭਾਈ ਗੌਰਾ ਭੀ ਜ਼ਖਮੀ ਹੋ ਗਏ, ਪਰ ਗੁਰੂ ਕਾ ਅਸਬਾਬ ਤੇ ਮਾਈਆਂ ਦੇ ਡੋਲੇ ਬੇਇੱਜਤ ਹੋਣ ਤੋਂ ਬਚਾ ਲਏ।

ਗੁਰੂ ਜੀ ਨੂੰ ਤੁਰੰਤ ਇਸ ਹੱਲੇ ਦੀ ਖਬਰ ਦਿੱਤੀ ਗਈ। ਗੁਰੂ ਜੀ ਨੇ ਗੌਰੇ ਨੂੰ ਲਿਆਉਣ ਲਈ ਆਦਮੀ ਭੇਜੇ। ਜਦੋਂ ਗੁਰੂ ਜੀ ਪਾਸ ਗੌਰਾ ਪਹੁੰਚਿਆ ਤਾਂ ਉਸ ਦਾ ਗੁਨਾਹ ਬਖਸ਼ ਦਿੱਤਾ ਗਿਆ। ਗੁਰੂ ਜੀ ਦੇ ਮਹਿਲ ਮਾਤਾ ਸੁਲੱਖਣੀ ਨੇ ਵੀ ਗੌਰੇ ਦੀ ਬਹਾਦਰੀ ਦੀ ਵਾਰਤਾ ਸੁਣਾਈ। ਗੁਰੂ ਜੀ ਦੇ ਪਰਿਵਾਰ ਪ੍ਰਤੀ ਭਾਈ ਗੌਰੇ ਦੀ ਬਹਾਦਰੀ ਤੇ ਨਿਸ਼ਠਾ ਦਾ ਭਾਈ ਸੰਤੋਖ ਸਿੰਘ ਨੇ ਇੰਵ ਵਰਣਨ ਕੀਤਾ ਹੈ :—

*ਤਿਨ (ਭਗਤੂ) ਕੋ ਤਨੁਜ ਗੌਰਾ, ਬੀਰਨ ਮੈ ਬੀਰ ਗੌਰਾ,*
*ਤੇਜ ਤੁਰਕਾਨ ਤੋਰਾ ਦਲ ਮੋਰਾ ਮਾਰ ਕੇ।*
*ਜੰਗ ਮਹਿ ਨਿਸੰਗ ਬੀਰ ਰੰਗ ਮੈਂ ਸੁਰੰਗ ਭਯੋ,*
*ਬਹੁ ਕਰ ਵਾਰ ਕਰਵਾਰ ਕੋ ਪ੍ਰਚਾਰ ਕੇ।*
*ਪੌਰਖ ਸੰਭਾਰ ਕੈ, ਸੰਘਾਰਕੈ ਸਮੂਹ ਸਤ੍ਰ,*
*ਹੋਯੋ ਰਖਵਾਰ ਸੰਗ, ਗੁਰੂ ਪਰਿਵਾਰ ਕੋ।*[17]

ਇਹ ਘਟਨਾ ੧੭੫੪ ਈ. ਦੀ ਹੈ। ਗੁਰੂ ਜੀ ਨੇ ਲੜਾਈ ਤੋਂ ਅਗਲੇ ਦਿਨ ਭਾਈ ਗੌਰੇ ਨੂੰ ਆਮਲੋਕ ਸਿਰੋਪਾਓ ਬਖਸ਼ ਕੇ ਬਠਿੰਡੇ ਵਲ ਤੋਰਯਾ, ਜਿਥੇ ਉਸਨੇ ਬਹੁਤ ਚਿਰ ਰਾਜ ਕੀਤਾ।[18]

ਮੈਕਾਲਿਫ ਲਿਖਦਾ ਹੈ ਕਿ ਗੁਰੂ ਜੀ ਆਪ ਮਾਲਵੇ ਨੂੰ ਨਾਂਹ ਗਏ ਸਗੋਂ ਕਰਤਾਰਪੁਰ ਚਲੇ[19] ਗਏ ਜਿੱਥੇ ਉਹ ੧੩ ਮੱਘਰ ਸੰਮਤ ੧੭੧੧ (੧੬੫੪ ਈ.) ਨੂੰ ਧੀਰਮੱਲ ਦੇ ਪੁੱਤਰ ਦੇ ਵਿਆਹ ਵਿਚ ਸ਼ਾਮਿਲ ਹੋਏ।[20]

ਇਸ ਤਰ੍ਹਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਮਾਲਵੇ ਵਿਚ ਭਾਈ ਜੋਧਾ, ਫੱਤਾ, ਭਾਈ ਭਗਤੂ, ਗੌਰਾ ਤੇ ਜਿਉਣਾ ; ਭਾਈ ਬਿਹਾਰੀ ; ਭਾਈ ਰੂਪ ਚੰਦ; ਕਾਲਾ ਤੇ ਕਰਮ ਚੰਦ ਮਰਾਝਕਿਆਂ ਨੂੰ ਬਖਸ਼ਿਸ਼ਾਂ ਦੇ ਕੇ ਮਾਲਵੇ ਵਿਚ ਸਿੱਖੀ ਦੀਆਂ ਜੜ੍ਹਾਂ ਮਜ਼ਬੂਤ ਕੀਤੀਆਂ।

---

16. ਮਖਲਿਸ ਖਾਂ ਗੁਰੂ ਹਰਗੋਬਿੰਦ ਹੱਥੋਂ ਅੰਮ੍ਰਿਤਸਰ ਦੇ ਪਹਿਲੇ ਯੁੱਧ ਵਿਚ ਮਾਰਿਆ ਗਿਆ ਸੀ।
17. ਭਾਈ ਸੰਤੋਖ ਸਿੰਘ, ਗਰਭ ਗੰਜਨੀ
18. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੮
19. Macauliffe. The Sikh Religions. p. 296.
20. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਹਿੱਸਾ ਪਹਿਲਾ ਪੰ. ੬੦੯

# 5. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ, ਸ਼ਾਹਜਹਾਂ ਤੇ ਦਾਰਾ ਸ਼ਿਕੋਹ

ਭਾਰਤ ਵਿੱਚ ਮੁਗਲ ਕਾਲ ਦੇ ਆਰੰਭ ਨਾਲ ਹੀ ਸਿੱਖ ਧਰਮ ਦੀ ਸਥਾਪਨਾ ਹੋਈ। ਪਹਿਲੇ ਮੁਗਲ ਬਾਦਸ਼ਾਹ ਜ਼ਹੀਰ-ਉਦ-ਦੀਨ ਮੁਹੰਮਦ ਬਾਬਰ (੧੪੮੩-੧੫੩੦) ਅਤੇ ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ (੧੪੬੯-੧੫੩੯) ਸਮਕਾਲੀ ਹੀ ਸਨ। ਬਾਬਰ ਤੇ ਹਮਾਯੂੰ ਦੇ ਸਮੇਂ ਮੁਗਲ ਰਾਜ ਆਪਣੇ ਮੁੱਢਲੇ ਪੜਾ ਵਿਚ ਹੀ ਸੀ ਤੇ ਇਹਨਾਂ ਦੋਹਾਂ ਸਮਰਾਟਾਂ ਦੇ ਸੰਬੰਧ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੁਖਾਵੇਂ ਹੀ ਰਹੇ। ਅਕਬਰ ਮਹਾਨ (੧੫੪੨-੧੬੦੫) ਬੜਾ ਉਦਾਰ ਸਮਰਾਟ ਸੀ। ਉਸ ਨੇ ਸ੍ਰੀ ਗੁਰੂ ਅਮਰਦਾਸ, ਸ੍ਰੀ ਗੁਰੂ ਰਾਮਦਾਸ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਿਆਈ ਕਾਲ ਵਿਚ ਭਾਰਤ ਤੇ ਰਾਜ ਕੀਤਾ। ਉਹਦੀ ਸਿੱਖ ਗੁਰੂਆਂ ਪ੍ਰਤੀ ਸ਼ਰਧਾ ਲੁਕੀ ਛਿਪੀ ਨਹੀਂ ਸੀ। ਉਸਨੇ ਗੋਇੰਦਵਾਲ ਵਿਖੇ ਲੰਗਰ ਦੀ ਮਰਯਾਦਾ ਵੇਖਕੇ ਪ੍ਰਸੰਨਤਾ ਦਿਖਾਈ, ਰਾਮਦਾਸਪੁਰ ਆਬਾਦ ਕਰਨ ਲਈ ਜ਼ਮੀਨ ਦਿੱਤੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਕਹਿਣ ਤੇ ਕਾਲ ਪੈਣ ਸਮੇਂ ਪੰਜਾਬ ਦਾ ਮਾਮਲਾ ਮੁਆਫ ਕੀਤਾ।

ਪ੍ਰੰਤੂ ਜਹਾਂਗੀਰ ਤੇ ਸ਼ਾਹਜਹਾਂ ਸਮੇਂ ਸਿੱਖ-ਮੁਗਲ ਸੰਬੰਧ ਵਿਗੜੇ। ਧਾਰਮਕ ਕੱਟੜਤਾ ਵੱਸ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਵਿਖੇ ਤਸੀਹੇ ਦੇ ਕੇ ੩੦ ਮਈ ੧੬੦੬ ਈ. ਨੂੰ ਸ਼ਹੀਦ ਕੀਤਾ। ਕੁਝ ਸਮੇਂ ਲਈ ਉਸਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਕੈਦ ਕਰਕੇ ਗਵਾਲੀਅਰ ਵੀ ਭੇਜ ਦਿੱਤਾ। ਸ਼ਾਹਜਹਾਂ ਦੇ ਸਮੇਂ (੧੬੨੭-੫੭) ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਕਈ ਲੜਾਈਆਂ ਲੜਨੀਆਂ ਪਈਆਂ। ਉਹ ਆਪਣੀ ਆਯੂ ਦੇ ਆਖਰੀ ੧੦ ਸਾਲਾਂ ਵਿਚ ਵਧੇਰੇ ਕਰਕੇ ਪਹਾੜੀ ਖੇਤਰ, ਕੀਰਤਪੁਰ, ਵਿਚ ਹੀ ਰਹਿਣ ਲੱਗੇ।

ਗੁਰਗੱਦੀ ਦੇਣ ਸਮੇਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਗੁਰੂ ਹਰ ਰਾਇ ਨੂੰ ਕਿਹਾ : "ਜੋ ਵੀ ਤੁਹਾਡੇ ਵਿਰੁੱਧ ਆਵੇਗਾ, ਉਹ ਸਫਲ ਨਹੀਂ ਹੋਵੇਗਾ। ਵਾਹਿਗੁਰੂ ਤੁਹਾਡੇ ਅੰਗ ਸੰਗ ਹੋ ਕੇ ਸਹਾਇਤਾ ਕਰੇਗਾ। ਆਪਣੇ ਕੋਲ ਸਦਾ ਦੋ ਹਜ਼ਾਰ ਘੋੜ ਸਵਾਰ ਰੱਖਣੇ।"[1] ਇਸ ਵਿੱਚ ਕੋਈ ਸ਼ੱਕ ਨਹੀਂ ਕਿ ਸ਼ਾਹਜਹਾਂ ਤੇ ਉਸ ਪਿਛੋਂ ਔਰੰਗਜੇਬ ਮਾੜੀ ਨੀਅਤ ਰੱਖਦੇ ਹੋਏ ਵੀ ਗੁਰੂ ਹਰਿ ਰਾਇ ਸਾਹਿਬ ਦਾ ਕੁਝ ਨ ਵਿਗਾੜ ਸਕਿਆ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਭਾਵੇਂ ਯੁੱਧ ਦੀ ਨੀਤੀ ਦੇ ਹਾਮੀ ਨਹੀਂ ਸਨ ਫਿਰ ਵੀ ਉਹਨਾਂ ਗੁਰੂ ਹਰਿਗੋਬਿੰਦ ਸਾਹਿਬ ਦੀ ਆਗਿਆ ਦਾ ਪਾਲਣ ਕੀਤਾ।

---

1. Macauliffe. The Sikh Religion, Vols. 3-4. p. 237.

ਉਹ ਹਰ ਰੋਜ਼ ਪਿਛਲੇ ਪਹਿਰ ਸ਼ਸਤਰ-ਬੱਧ ਹੋਕੇ, ਤੀਰ-ਕਮਾਨ ਨਾਲ ਲੈਸ, ਘੋੜੇ ਤੇ ਅਸਵਾਰ ਹੋ ਸ਼ਿਕਾਰ ਨੂੰ ਨਿਕਲ ਜਾਂਦੇ ਸਨ। ਪ੍ਰੰਤੂ ਉਹ ਜਾਨਵਰਾਂ ਨੂੰ ਸਿਰਫ ਪਕੜਦੇ ਸਨ, ਮਾਰਦੇ ਨਹੀਂ ਸਨ। ਗੁਰੂ ਜੀ ਨੇ ੨੨੦੦ ਘੋੜ ਸਵਾਰ ਵੀ ਰੱਖੇ ਹੋਏ ਸਨ। ਇਸਦੇ ਬਾਵਜੂਦ ਉਹ ਸ਼ਾਂਤ-ਸੁਭਾ ਹੋਣ ਕਾਰਨ ਲੜਾਈ ਤੋਂ ਦੂਰ ਹੀ ਰਹੇ। ਇਹ ਸਮਾਂ ਉਹਨਾਂ ਨੇ ਦੁਆਬੇ ਤੇ ਮਾਲਵੇ ਵਿਚ ਸਿੱਖ ਧਰਮ ਦਾ ਆਧਾਰ ਮਜ਼ਬੂਤ ਕਰਨ ਵਿਚ ਲਾਇਆ। ਉਹਨਾਂ ਨੇ ਹਿੰਦਾਲੀਆਂ, ਧੀਰਮੱਲੀਆਂ ਤੇ ਮਸੰਦਾਂ ਵੱਲੋਂ ਅਪਣਾਏ ਵਿਰੋਧ ਤੇ ਭ੍ਰਿਸ਼ਟ ਤੌਰ ਤਰੀਕਿਆਂ ਨੂੰ ਠੱਲ ਪਾਈ।

ਇਸ ਸ਼ਾਂਤੀ ਪਸੰਦੀ ਦੇ ਬਾਵਜੂਦ ਗੁਰੂ ਜੀ ਨੂੰ ਛੋਟੇ ਮੋਟੇ ਅਹੁਦੇਦਾਰਾਂ, ਪਹਾੜੀ ਰਾਜਿਆਂ, ਸ਼ਾਹਜਹਾਂ ਤੇ ਔਰੰਗਜੇਬ ਜਿਹੇ ਬਾਦਸ਼ਾਹਾਂ ਦਾ ਵਿਰੋਧ ਝੱਲਣਾ ਪਿਆ। ਇਸ ਬਾਰੇ ਥੋੜੀ ਜਿਹੀ ਜਾਣਕਾਰੀ ਮੁਹਸਿਨ ਫਾਨੀ (ਮੁਬੀਦ-ਅਰਦਿਸਤਾਨੀ) ਦਬਿਸਤਾਨ-ਇ-ਮਜ਼ਾਹਬ ਵਿਚ ਦਿੰਦਾ ਹੈ। ਉਹ ਲਿਖਦਾ ਹੈ : ਹਰਿ ਰਾਇ ਨੇ ਇਕ ਸਾਲ ਕੀਰਤਪੁਰ ਵਿਚ ਬਿਤਾਇਆ। ੧੬੪੫ ਈਸਵੀ ਵਿਚ ਨਜਾਬਤ ਖਾਂ ਨੇ ਸ਼ਾਹਜਹਾਂ ਦੇ ਹੁਕਮਾਂ ਨਾਲ ਕਹਿਲੂਰ ਦੇ ਰਾਜਾ ਤਾਰਾ ਚੰਦ ਉਪਰ ਚੜ੍ਹਾਈ ਕੀਤੀ। ਉਸ ਨੇ ਤਾਰਾ ਚੰਦ ਨੂੰ ਹਮਲਾ ਕਰਕੇ ਕੈਦ ਕਰ ਲਿਆ। ਗੁਰੂ ਹਰਿ ਰਾਇ ਸਿਰਮੌਰ ਦੇ ਰਾਜਾ ਕਰਮ ਪ੍ਰਕਾਸ਼ ਦੇ ਰਾਜ ਵਿਚ ਚਲੇ ਗਏ।[2]

ਮੁਹਿਸਨ ਫਾਨੀ ਅਨੁਸਾਰ ਗੁਰੂ ਜੀ ਥਪਾਲ ਗਏ ਜੋ ਕਿ ਸਰਹੰਦ ਦੇ ਨੇੜੇ ਹੈ, ਪ੍ਰੰਤੂ ਡਾਕਟਰ ਹਰੀਰਾਮ ਗੁਪਤਾ ਅਨੁਸਾਰ ਕਰਮ ਪਰਕਾਸ਼ ਦੀ ਰਾਜਧਾਨੀ ਤਾਂ ਨਾਹਣ ਸੀ, ਇਸ ਲਈ ਉਹ ਨਾਹਣ ਗਏ ਨਾ ਕਿ ਥਰਪਾਲ।[3] ਇਹ ਗਲਤੀ ਕਾਤਬ ਜਾਂ ਲਿਖਾਰੀ ਦੀ ਹੋ ਸਕਦੀ ਹੈ।

ਜਦੋਂ ਰਾਜਾ ਤਾਰਾ ਚੰਦ ਉਪਰ ਨਜਾਬਤ ਖਾਂ ਨੇ ਹਮਲਾ ਕੀਤਾ ਤਾਂ ਗੁਰੂ ਜੀ ਵੀ ਅਵੇਸਲੇ ਨਹੀਂ ਸਨ। ਉਹਨਾਂ ਨੇ ਅਪਣੀ ਰੱਖਿਆ ਲਈ ਪਤਾਲਗੜ੍ਹ ਦੇ ਥਾਂ ਤੇ ਨਦੀ ਕਿਨਾਰੇ ਕਿਲਾ ਬਣਾਇਆ। ਗੋਲਾ ਬਾਰੂਦ ਦਾ ਸਾਮਾਨ ਇਸੇ ਕਿਲ੍ਹੇ ਵਿਚ ਰੱਖਿਆ। ਭਾਵੇਂ ਕਿਲੇ ਤੇ ਹੱਲਾ ਕਿਸੇ ਨ ਕੀਤਾ, ਪਰ ਕਿਲੇ ਦੀ ਉਸਾਰੀ ਤੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸਤਰਕਤਾ ਦੀ ਨੀਤੀ ਦਾ ਇਲਮ ਜ਼ਰੂਰ ਹੁੰਦਾ ਹੈ। ਉਂਝ ਉਹਨਾਂ ਦਾ ਸੁਭਾ ਸ਼ਾਂਤੀ ਤੇ ਅਮਨ ਚੈਨ ਵਾਲਾ ਸੀ। ਜਦੋਂ ਫੌਜ ਨੇ ਪਹਾੜੀ ਇਲਾਕੇ ਤੇ ਹਮਲਾ ਕੀਤਾ ਸੀ ਤਾਂ ਸਿੱਖਾਂ ਨੂੰ ਜੋਸ਼ ਵਿਚ ਵੇਖਕੇ ਗੁਰੂ ਸਾਹਿਬ ਨੇ ਕਿਹਾ, "ਸ਼ਾਂਤੀ ਤੇ ਸੰਤੋਖ ਰੱਖੋ। ਸਾਡੀ ਰਾਖੀ ਕਰਨ ਲਈ ਤਲਵਾਰ ਹੀ ਨਹੀਂ, ਕਰਤਾਰ ਵੀ ਹੈ।"

2. ਗੁਰੂ ਸਾਹਿਬ ਭਾਵੇਂ ਸ਼ਾਂਤ-ਸੁਭਾ ਸਨ ਪਰ ਉਹ ਸੱਚੀ ਧਿਰ ਦੇ ਪੱਖੀ ਸਨ। ਕਿਸੇ ਵੀ ਕਾਰਨ ਉਹ ਸ਼ਰਨ ਆਏ ਨੂੰ ਵਿਰੋਧੀਆਂ ਹੱਥ ਨਹੀਂ ਫੜਾਉਂਦੇ ਸਨ, ਸਗੋਂ ਉਸਦੀ ਹਿਮਾਇਤ ਤੇ ਡਟ ਜਾਂਦੇ ਸਨ। ਕਹਿਲੂਰ ਦਾ ਰਾਜਾ ਦੀਪ ਚੰਦ ਜੋ ਤਾਰਾ ਚੰਦ ਦਾ ਪੁੱਤਰ ਸੀ। (ਉਸਨੂੰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਨਾਲ ਹੋਰ 52

---

2. Mohism-Fani. Dalistan, p. 238.

3. Dr. Hari Ram Gupta, History of the Sikh Gurus, p. 145.

ਰਾਜਿਆਂ ਸਮੇਤ ਗਵਾਲੀਅਰ ਦੇ ਕਿਲੇ ਤੋਂ ਮੁਕਤ ਕਰਾਇਆ ਸੀ।) ਉਹ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਉਪਰ ਆਪਣੇ ਦੀਵਾਨ ਸੋਹਣੂ ਦੀ ਜ਼ਬਰਦਸਤੀ ਵਾਪਸੀ ਲਈ ਦਬਾ ਪਾ ਰਿਹਾ ਸੀ। ਦੀਵਾਨ ਸੋਹਣੂ ਰਾਜਾ ਦੀਪ ਚੰਦ ਦੀਆਂ ਜ਼ਿਆਦਤੀਆਂ ਤੋਂ ਤੰਗ ਆਕੇ ਗੁਰੂ ਦੀ ਜੀ ਸ਼ਰਣ ਆ ਗਿਆ ਸੀ। ਗੁਰੂ ਸਾਹਿਬ ਨੇ ਰਾਜੇ ਨੂੰ ਕਿਹਾ ਕਿ ਉਹ ਉਸਦੇ ਰਾਜ ਤੋਂ ਤਾਂ ਜਾ ਸਕਦੇ ਹਨ, ਪਰ ਉਹ ਸ਼ਰਨ ਆਏ ਨੂੰ ਉਹਦੇ ਹੱਥ ਨਹੀਂ ਦੇਣਗੇ। ਰਾਜੇ ਨੂੰ ਹਾਰ ਕੇ ਚੁੱਪ ਕਰਨਾ ਪਿਆ।[4]

3. ਕੁਝ ਚਿਰ ਪਿਛੋਂ ਰਾਜਾ ਦੀਪ ਚੰਦ ਕਹਿਲੂਰੀ ਤੇ ਗਜ ਸਿੰਘ ਹੰਡੂਰੀ ਗੁਰੂ ਜੀ ਪਾਸੋਂ ਇਕ ਸੁੰਦਰ ਹਾਥੀ ਲੈਣ ਦੀ ਨੀਯਤ ਨਾਲ ਆਏ। ਉਹ ਇਸ ਖਿਆਲ ਨਾਲ ਆਏ ਸਨ ਕਿ ਜੇ ਹਾਥੀ ਨਹੀਂ ਦੇਣਗੇ ਤਾਂ ਸਣੇ ਖਜ਼ਾਨੇ ਹਾਥੀ ਲੁੱਟ ਕੇ ਲੈਜਾਣਗੇ। ਉਹ ਆਪਣੀ ਆਪਣੀ ਫੌਜ ਨਾਲ ਕੀਰਤਪੁਰ ਆਣ ਉਤਰੇ। ਉਹਨਾਂ ਨਾਲ ਪਹਿਲਵਾਨ ਵੀ ਸਨ। ਗੁਰੂ ਜੀ ਨੇ ਉਹਨਾਂ ਨੂੰ ਕਿਹਾ ਕਿ ਸਿੱਖਾਂ ਨਾਲ ਆਪਣੇ ਪਹਿਲਵਾਨਾਂ ਦਾ ਤਮਾਸ਼ਾ ਦਿਖਾਓ। ਅਖਾੜੇ ਵਿਚ ਆ ਘੁਲੇ ਚਾਰ ਜੁੱਟ, ਰਾਜਿਆਂ ਦੇ ਚਾਰੇ ਢਾਹੇ ਗਏ। ਰਾਜੇ, ਸਿੱਖ ਸ਼ਕਤੀ ਵੇਖ ਭੈਭੀਤ ਹੋ ਗਏ। ਉਹਨਾਂ ਨੇ ਗੁਰੂ ਜੀ ਦੇ ਚਰਣ ਫੜ ਲੀਤੇ।[5]

*ਇਹ ਸੁਏਤ ਹਾਥੀ ਮਾਗੈ, ਜੋ ਦੇਵੈ।*
*ਦੇਵੇ ਨਹੀਂ, ਤੇ ਬਲ ਕਰ ਲੇਵੈਂ।੪।*

ਗੁਰੂ ਜੀ ਨੇ ਰਾਜਿਆਂ ਦਾ ਹੰਕਾਰ ਤੋੜਨ ਲਈ ਆਪਣੇ ਸਿੱਖਾਂ ਨੂੰ ਪੁਛਿਆ ਕਿ ਉਹਨਾਂ ਵਿਚ ਕਿਤਨਾ ਬਲ ਹੈ ਤੇ ਕੀ ਉਹ ਰਾਜੇ ਦੇ ਪਹਿਲਵਾਨਾਂ ਨਾਲ ਘੋਲ ਕਰਨਗੇ ਤਾਂ ਉਹਨਾਂ ਕਿਹਾ :—

*ਹੇ ਗੁਰ, ਇਤਨਾ ਬਲ ਹਮ ਅਹੇ। ਜੇ ਦਿਆਲ ਆਗਿਆ ਮੁਖ ਕਹੇ।੮।*
*ਪਰਬਤ ਸਮੇਤ ਦੋਊ ਰਾਜ ਉਠਾਇ।*
*ਉਖਾੜ ਪਹਾੜ ਦੇਵੋਂ ਉਲਟਾਇ।*
*ਸੁਨਤ ਬਚਨ ਰਾਜ ਕੰਪਾਨੇ।*
*ਇਨ ਬਲ ਦਿਸਾ ਦੇਖਭੈ ਮਾਨੇ।੯।*

4. ਸ਼ਾਹਜਹਾਨ ਦਾ ਪੁੱਤਰ ਦਾਰਾ ਸ਼ਿਕੋਹ ਬਿਮਾਰ ਹੋ ਗਿਆ। ਉਸਦੇ ਬਚਣ ਦੀ ਕੋਈ ਉਮੀਦ ਨਹੀਂ ਸੀ। ਕਿਹਾ ਜਾਂਦਾ ਹੈ ਕਿ ਔਰੰਗਜ਼ੇਬ ਜੋ ਦਾਰਾ ਦਾ ਭਰਾ ਸੀ ਤੇ ਦਾਰਾ ਨੂੰ ਆਪਣੇ ਰਾਹ ਦਾ ਰੋੜਾ ਸਮਝਦਾ ਸੀ, ਉਸਨੇ ਰਸੋਈਏ ਨੂੰ ਲਾਲਚ ਦੇ ਕੇ ਦਾਰਾ ਸ਼ਿਕੋਹ ਨੂੰ ਭੋਜਨ ਵਿਚ ਸ਼ੇਰ ਦੀ ਮੁੱਛ ਦਾ ਵਾਲ ਖੁਆ ਦਿੱਤਾ ਸੀ। ਦਾਰਾ ਸ਼ਿਕੋਹ ਬਿਮਾਰ ਰਹਿਣ ਲਗਾ। ਹਕੀਮਾਂ ਨੇ ਸ਼ਾਹਜਹਾਂ ਨੂੰ ਦਸਿਆ ਕਿ ਜੇਕਰ ਦਸ ਤੋਲੇ ਦੀ ਹਰੜ ਤੇ ਇਕ ਮਾਸੇ ਦਾ ਲੌਂਗ ਲੱਭੇ ਤਾਂ ਸ਼ਾਹਿਜ਼ਾਦਾ ਰਾਜ਼ੀ ਹੋ ਸਕਦਾ ਹੈ। ਇਹ ਚੀਜ਼ਾਂ ਹੋਰ ਕਿਧਰੋਂ ਨਾ ਮਿਲੀਆਂ। ਪੀਰ ਹਸਨ ਅਲੀ ਤੇ ਸੇਖ ਅਬੂ ਗੰਗੋਹੀ ਨੇ ਬਾਦਸ਼ਾਹ ਨੂੰ ਦੱਸ ਪਾਈ ਕਿ ਇਹ ਵਸਤੂਆਂ ਗੁਰੂ ਹਰਿ ਰਾਇ ਦੇ ਸ਼ਫ਼ਾ ਖਾਨੇ 'ਚੋਂ ਮਿਲ ਸਕਦੀਆਂ

---

4. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਭਾਗ ਪਹਿਲਾ, ਪੰ. ੫੯੪
5. ਉਹੀ, ਪੰ. ੬੦੦

ਹਨ। ਸ਼ਾਹਜਹਾਂ ਨੇ ਆਕਲ ਖਾਂ ਤੇ ਗੁਲਬੇਗ ਖਾਂ ਉਮਰਾਓ ਭੇਜੇ। ਪੀਰ ਹਸਨ ਅਲੀ ਅਤੇ ਸ਼ੇਖ ਅਬੂ ਗੰਗੋਹੀ ਸੰ. ੧੭੦੫ ਬਿ. (੧੬੪੮ ਈ.) ਨੂੰ ਗੁਰੂ ਸਾਹਿਬ ਦੇ ਦਰਬਾਰ ਆਏ ਸਨ ਤੇ ਉਹਨਾਂ ਨੇ ਹੀ ਇਹਨਾਂ ਅਮਲੋਕ ਚੀਜ਼ਾਂ ਦੀ ਦੱਸ ਆਕਲ ਖਾਂ ਦੁਆਰਾ ਬਾਦਸ਼ਾਹ ਨੂੰ ਪਾਈ ਸੀ। ਬਾਦਸ਼ਾਹ ਨੇ ਨਿਮ੍ਰਤਾ ਨਾਲ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਪੱਤਰ ਲਿਖਿਆ।[7] ਗੁਰੂ ਜੀ ਨੇ 'ਗਜ ਮੁਕਤਾ' 'ਰਾਏ ਹਰੜ' ਤੇ ਵੱਡੇ ਲੌਂਗ ਦੀ ਕ੍ਰਿਪਾ ਕੀਤੀ। ਦਾਗ ਸ਼ਿਕੋਹ ਇਹਨਾਂ ਦੀ ਵਰਤੋਂ ਨਾਲ ਨੌ ਬਰ ਨੌ ਹੋ ਗਿਆ। ਇਹਨਾਂ ਵਸਤੂਆਂ ਬਾਰੇ ਮਹਿਮਾ ਪ੍ਰਕਾਸ਼ ਲਿਖਦਾ ਹੈ :—

*ਹਰੜ ਤੋਲ ਚੌਦਹ ਸਿਰਸਾਹੀ।*
*ਇਹ ਗੁਨ ਸੋਭਾ ਤਾ ਮੋ ਆਹੀ।*
*ਲੇਤੇ ਹਾਥ ਉਦਰ ਦੁਖ ਰੋਗ।*
*ਸਭ ਝਰ ਪਰੇ, ਮਿਟੇ ਸਭ ਸੋਗ।੯।*
*ਸੀਤੰਗ ਰੋਗ ਬਾਈ ਸਨਪਾਤ।*
*ਵੇ ਲੌਂਗ ਹਾਥ ਤੇ ਲੈ ਮਿਟ ਜਾਤ।*
*ਏਕ ਲੌਂਗ ਮਾਸਾ ਭਰ ਤੋਲ।*
*ਕਹੂੰ ਨਾ ਮਿਲਾ ਫਿਰੇ ਜਗ ਟੋਲ।੧੦।*[8]

ਇਹਨਾਂ ਵਸਤੂਆਂ ਦੇ ਮਿਲ ਜਾਣ ਨਾਲ ਦਾਰਾ ਸ਼ਿਕੋਹ ੧੬੪੮-੪੯ ਵਿਚ ਠੀਕ ਹੋ ਗਿਆ।

ਦਾਰਾ ਸ਼ਿਕੋਹ ੧੭੦੭ ਬਿਕਰਮੀ (੧੬੫੦ ਈ.) ਨੂੰ ਲਾਹੌਰ ਜਾਂਦਾ ਹੋਇਆ ਗੁਰੂ ਜੀ ਦਾ ਧੰਨਵਾਦ ਕਰਨ ਵਾਸਤੇ ਕੀਰਤਪੁਰ ਆਇਆ। ਉਸਨੇ ਬਹੁਤ ਸੁਗਾਤਾਂ ਭੇਂਟ ਕੀਤੀਆਂ ਤੇ ਲੰਗਰ ਵਾਸਤੇ ਜਾਗੀਰ ਵੀ ਦੇਣੀ ਚਾਹੀ। ਗੁਰੂ ਜੀ ਨੇ ਜਾਗੀਰ ਦੀ ਪੇਸ਼ਕਸ਼ ਪਰਵਾਨ ਨਾ ਕੀਤੀ। ਦਾਰਾ ਸ਼ਿਕੋਹ ਗੁਰੂ ਜੀ ਪ੍ਰਤੀ ਹੋਰ ਵੀ ਸ਼ਰਧਾਵਾਨ ਹੋ ਗਿਾ।[9] ਮੈਕਿਲਫ ਵੀ ਲਿਖਦਾ ਹੈ ਕਿ ਪੁੱਤਰ ਦੇ ਰਾਜ਼ੀ ਹੋਣ ਤੇ ਸ਼ਾਹਜਹਾਂ ਬਹੁਤ ਖੁਸ਼ ਹੋਇਆ ਤੇ ਉਸਨੇ ਪ੍ਰਣ ਕੀਤਾ ਕਿ ਉਹ ਅੱਗੇ ਤੋਂ ਗੁਰੂ ਜੀ ਨੂੰ ਨਾਰਾਜ਼ ਕਰਨ ਤੋਂ ਤੌਬਾ ਕਰੇਗਾ।[10]

5. ਦਾਰਾ ਸ਼ਿਕੋਹ ਦੀ ਸ਼ਰਧਾ ਬਾਰੇ ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ "ਜਦ ਸੰ. ੧੭੦੮ ਬਿ. ਨੂੰ ਅੰਮ੍ਰਿਤਸਰ ਜਾਣ ਲਈ ਪਰਿਵਾਰ ਸਮੇਤ ਕੀਰਤਪੁਰ ਤੋਂ ਚੱਲਕੇ ਦੁਆਬੇ ਦੇ ਪਿੰਡ ਵੱਡੀ ਬਹਿਲੀ ਜਾ ਉਤਰੇ ਤਾਂ ਦਾਰਾ ਸ਼ਕੋਹ ਦੇ ਭੇਜੇ ਹੋਏ ਮਾਤਬਰ ਆਕੇ ਮਿਲੇ।" ਬੂਟੇਸ਼ਾਹ ਨੇ ਲਿਖਿਆ ਕਿ ਦੋ ਘੋੜੇ ਕੀਮਤੀ ਸੋਨੇ ਚਾਂਦੀ ਦੀ ਕਾਠੀ ਵਾਲੇ, ਮੋਤੀ ਮਾਲਾ ਜਿਗਾ ਗਲਗੀ ਕੁਛ ਨਕਦੀ ਦਾਰਾ ਸ਼ਿਕੋਹ ਨੇ ਗੁਰੂ ਹਰਿ

---

6. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੫
7. ਤਵਾਰੀਖ ਗੁਰੂ ਖਾਲਸਾ, ਪੰ. ੫੯੭-੯੮
8. ਸਰੂਪ ਦਾਸ ਭੱਲਾ, ਮਹਮਿਾ ਪ੍ਰਕਾਸ਼, ਸਾਖੀ ੩
9. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੫੦੭
10. Macauliffe, The Sikh Religion, voll III-IV p. 279.

ਰਾਇ ਸਾਹਿਬ ਜੀ ਦੀ ਨਜ਼ਰ ਭੇਜੇ। ਗੁਰੂ ਜੀ ਉਥੋਂ ਅੱਗੇ ਹਰੀਆਂ ਵੇਲਾਂ, ਭੁੰਗਰਨੀ, ਬਬੇਲੀ ਆਦਿ ਹੁੰਦੇ ਹੋਏ ਕਰਤਾਰਪੁਰ ਪਹੁੰਚੇ। ਉਥੋਂ ਦੀਵਾਲੀ ਦੇ ਮੌਕੇ ਗੁਰੂ ਜੀ ਅੰਮ੍ਰਿਤਸਰ ਪਹੁੰਚੇ, ਜਿੱਥੇ ਉਹ ਛੇ ਮਹੀਨੇ ਰਹੇ।[11]

6. ਗੁਰੂ ਜੀ ਦੀ ਸ਼ਾਂਤਮਈ ਦੀ ਨੀਤੀ ਦੇ ਬਾਵਜੂਦ ਵੀ ਅਤੇ ਦਾਰਾ ਸ਼ਿਕੋਹ ਨਾਲ ਤੇ ਸ਼ਾਹਜਹਾਂ ਨਾਲ ਆਪਸੀ ਮੇਲ-ਮਿਲਾਪ ਦੇ ਬਾਵਜੂਦ ਵੀ, ਸਥਾਨਕ ਅਧਿਕਾਰੀ ਫੌਜ ਨਾਲ ਹਮਲਾ ਕਰਨ ਤੋਂ ਟਾਲਾ ਨਹੀਂ ਸਨ ਕਰਦੇ। ੧੬੫੪ ਈ. ਵਿਚ ਜਦੋਂ ਗੁਰੂ ਜੀ ਮਾਲਵੇ ਅਤੇ ਦੁਆਬੇ ਦੇ ਲੋਕਾਂ ਦਾ ਕਲਿਆਣ ਕਰਦੇ ਹੋਏ ਗੋਇੰਦਵਾਲ ਜਾ ਰਹੇ ਸਨ ਤਾਂ ਮੁਹੰਮਦ ਯਾਰਬੇਗ ਜੋ ਮੁਖਲਿਸ ਖਾਂ[12] ਦਾ ਲੜਕਾ ਸੀ, ਲਗਭਗ ੧੦੦੦ ਸੈਨਿਕਾਂ ਨਾਲ ਗੁਰੂ ਸਾਹਿਬ ਦੇ ਪਰਿਵਾਰ ਉਪਰ ਝਪਟ ਪਿਆ। ਪ੍ਰੰਤੂ ਭਾਈ ਗੌਰਾ ਦੀ ਬੀਰਤਾ ਰੰਗ ਲਿਆਈ ਤੇ ਮੁਹੰਮਦ ਯਾਰ ਖਾਂ ਨੂੰ ਹਾਰ ਹੋਈ।[13]

7. ੧੬੫੭ ਈ. ਵਿਚ ਸ਼ਾਹਜਹਾਂ ਦੇ ਪੁੱਤਰਾਂ ਵਿਚ ਤਖਤ-ਨਸ਼ੀਨੀ ਲਈ ਯੁੱਧ ਛਿੜ ਪਿਆ। ਦਾਰਾ ਸ਼ਹੋਕ ਉਦਾਰ ਵਿਚਾਰਾਂ ਦਾ ਮਾਲਕ ਸੀ ਤੇ ਔਰੰਗਜ਼ੇਬ ਕੱਟੜ ਵਿਚਾਰਾਂ ਦਾ ਤੇ ਗੈਰ-ਮੁਸਲਮਾਨਾਂ ਦਾ ਦੁਸ਼ਮਣ ਸੀ। ਔਰੰਗਜ਼ੇਬ ਦਿੱਲੀ ਦੇ ਤਖਤ ਤੇ ਕਬਜ਼ਾ ਕਰਨ ਦਾ ਚਾਹਵਾਨ ਸੀ। ਉਸਨੇ ਆਪਣੇ ਛੋਟੇ ਭਰਾ ਮੁਰਾਦ ਨੂੰ ਜੋ ਗੁਜਰਾਤ ਦਾ ਗਵਰਨਰ ਸੀ, ਆਪਣੇ ਨਾਲ ਮਿਲਾ ਲਿਆ। ਉਹਨਾਂ ਦੋਹਾਂ ਦੀਆਂ ਫੌਜਾਂ ਦੀ ਟੱਕਰ ਦਾਰਾ ਦੀਆਂ ਫੌਜਾਂ ਨਾਲ ੨੯ ਮਈ ੧੬੫੮ ਵਿਚ ਸ਼ਾਮੂਗੜ੍ਹ ਵਿਖੇ ਹੋਈ ਜਿੱਥੇ ਦਾਰਾ ਨੂੰ ਹਾਰ ਹੀ ਪ੍ਰਾਪਤ ਹੋਈ। ਦਾਰਾ ਰਣਖੇਤਰ ਤੋਂ ਪਹਿਲਾਂ ਆਗਰਾ ਤੇ ਫਿਰ ਦਿੱਲੀ ਰਾਹੀਂ ਪੰਜਾਬ ਵੱਲ ਆਇਆ। ਦਾਰਾ ਨੇ ਪੰਜਾਬ ਵੱਲ ਆ ਕੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਸਹਾਇਤਾ ਦੀ ਇੱਛਾ ਕੀਤੀ। ਉਸਨੇ ਰੋਪੜ ਦੇ ਅਸਥਾਨ ਤੋਂ ਦਰਿਆ ਸਤਲੁਜ ਪਾਰ ਕੀਤਾ ਪ੍ਰੰਤੂ ਗੁਰੂ ਜੀ ਕੀਰਤਪੁਰ ਨਹੀਂ ਸਨ, ਉਹ ਮਾਝੇ ਵੱਲ ਗਏ ਹੋਏ ਸਨ। ਫਿਰ ਉਹ ਤਲਵਣ ਦੇ ਅਸਥਾਨ ਤੋਂ ਸਤਲੁਜ ਪਾਰ ਕਰਕੇ ਅਗੇ ਵਧਿਆ ਤੇ ਆਪਣੇ ਵਫ਼ਾਦਾਰ ਸਾਥੀਆਂ ਨੂੰ ਦਰਿਆ ਦੀ ਰਾਖੀ ਤੇ ਲਗਾਇਆ ਤਾਂ ਜੋ ਔਰੰਗਜ਼ੇਬ ਦੀਆਂ ਫੌਜਾਂ ਅੱਗੇ ਵਧ ਨਾ ਸਕਣ।[14]

ਦਾਰਾ ਔਰੰਗਜ਼ੇਬ ਤੋਂ ਡਰਦਾ ਗੋਇੰਦਵਾਲ ਪੁੱਜਾ। ਉਸਨੇ ਗੁਰੂ ਜੀ ਤੋਂ ਸਹਾਇਤਾ ਮੰਗੀ। ਉਸਨੇ ਇਹ ਬੇਨਤੀ ਵੀ ਕੀਤੀ ਕਿ ਗੁਰੂ ਸਾਹਿਬ ਆਪਣੇ ਸੈਨਿਕਾਂ ਨਾਲ ਮਗਰ ਆਉਂਦੀ ਫੌਜ ਨੂੰ ਦੋ ਪਹਿਰ ਅਟਕਾ ਲੈਣ ਤਾਂ ਜੋ ਉਹ ਲਾਹੌਰ ਪਹੁੰਚ ਸਕੇ। ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ :

---

11. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੧-੬੦੨
12. ਮੁਖਲਿਸ ਖਾਂ ਲਾਹੌਰ ਦਾ ਗਵਰਨਰ ਸੀ ਜਿਸਨੇ ਗੁਰੂ ਹਰਗੋਬਿੰਦ ਸਾਹਿਬ ਉਪਰ ੧੬੩੪ ਈ. ਨੂੰ ਅੰਮ੍ਰਿਤਸਰ ਵਿਚ ਧਾਵਾ ਬੋਲਿਆ ਸੀ, ਪਰ ਮਾਰਿਆ ਗਿਆ ਸੀ।
13. S.S. Gandhi. History of the Sikh Gurus, p. 331.
14. ਸਤਿਬੀਰ ਸਿੰਘ, ਨਿਰਭਉ ਨਿਰਵੈਰੁ, ਪੰ. ੧੧੩

*ਲਗ ਫੌਜ ਪਾਛੇ ਦਿੱਲੀ ਸੇ ਆਈ।*
*ਪਹੁੰਚ ਪਾਰ ਨਦੀ ਕੇ ਤਾਈ।੨੭।*
*ਸ੍ਰੀ ਸਤਿਗੁਰ ਘਾਟ ਬੰਦ ਕਰ ਲੀਨਾ।*
*ਤੋਪਖਾਨਾ ਸਨਮੁਖ ਧਰ ਦੀਨਾ।*
*ਦੋ ਪਹਿਰ ਲਗ ਘਾਟ ਬੰਦ ਗੁਰ ਕੀਆ।*
*ਕਾਹੂ ਕੋ ਉਤਰਨ ਨਹੀਂ ਦੀਆਂ।੨੮।*

ਗੁਰੂ ਜੀ ਕੋਲ ਉਸ ਵੇਲੇ ਪੰਦਰਾਂ ਸੌ ਅਸਵਾਰ ਸੀ।[15]

ਦਾਰਾ ੨੩ ਜੁਲਾਈ ੧੬੫੮ ਨੂੰ ਲਾਹੌਰ ਪਹੁੰਚ ਗਿਆ। ਉਸਨੇ ਤੀਹ ਹਜ਼ਾਰ ਤੋਂ ਵੱਧ ਫੌਜ ਵੀ ਇਕੱਠੀ ਕਰ ਲਈ। ਨੂਰਪੁਰ ਦੀ ਪਹਾੜੀ ਰਿਆਸਤ ਦੇ ਰਾਜਾ ਰਾਜਰੂਪ ਸਿੰਘ (੧੬੪੬-੧੬੬੧) ਨੇ ਵੀ ਦਾਰਾ ਦੀ ਸਹਾਇਤਾ ਕੀਤੀ ਪਰ ਦਾਰਾ ਦਿਲ ਛੱਡ ਚੁੱਕਿਆ ਸੀ।[16] ਰਾਜਰੂਪ ਵੀ ਸਾਥ ਛੱਡ ਗਿਆ ਤੇ ਗੁਰੂ ਸਾਹਿਬ ਵੀ ਕੇਂਦਰੀ ਪੰਜਾਬ ਵੱਲ ਪਰਚਾਰ ਹਿਤ ਚਲੇ ਗਏ। ਇਸ ਤੱਥ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਦਾਰਾ ਸ਼ਿਕੋਹ ਦੀ ਸਹਾਇਤਾ ਜ਼ਰੂਰ ਕੀਤੀ ਸੀ ਭਾਵੇਂ ਔਰੰਗਜ਼ੇਬ ਦੇ ਹੱਥ ਆਉਣ ਤੋਂ ਬਚਾਉਣ ਲਈ ਜਿਵੇਂ ਡਾਕਟਰ ਗੰਡਾ ਸਿੰਘ ਆਦਿ ਦਾ ਖਿਆਲ[17] ਹੈ ਜਾਂ ਜਿਵੇਂ ਇੰਦੂ ਭਸ਼ਣ ਬੈਨਰਜੀ ਦਾ ਖਿਆਲ ਹੈ ਕਿ ਗੁਰੂ ਜੀ ਨੇ ਦਾਰਾ ਦੀ ਸਹਾਇਤਾ ਤਾਂ ਕੀਤੀ ਪਰ ਜਦੋਂ ਦਾਰਾ ਖੁਦ ਹੀ ਨਿਰਾਸ਼ ਹੋ ਗਿਆ ਤਾਂ ਗੁਰੂ ਜੀ ਵੀ ਉਸਤੋਂ ਵੱਖ ਹੋ ਗਏ।[18]

ਔਰੰਗਜ਼ੇਬ ਦਾਰਾ ਸ਼ਿਕੋਹ ਦੇ ਮਗਰ ਪੰਜਾਬ ਵਲ ਛੇਤੀ ਛੇਤੀ ਆਇਆ। ਔਰੰਗਜ਼ੇਬ ਦੀ ਇਕ ਫੌਜੀ ਟੁਕੜੀ ੨ ਅਗਸਤ ੧੬੫੮ ਈ. ਨੂੰ ਸਤਲੁਜ ਦਰਿਆ ਕਿਨਾਰੇ ਰੋਪੜ ਪਹੁੰਚ ਗਈ। ਉਹਨਾਂ ਨੇ ਦਾਰਾ ਦੇ ਵਿਸ਼ਵਾਸ ਪਾਤਰ ਦਾਊਦ ਖਾਂ, ਜੋ ਦਰਿਆ ਤੇ ਔਰੰਗਜ਼ੇਬ ਦੀਆਂ ਫੌਜਾਂ ਨੂੰ ਰੋਕਣ ਲਈ ਦਾਰਾ ਵਲੋਂ ਨਿਯੁਕਤ ਸੀ, ਤੋਂ ਅੱਖ ਬਚਾਕੇ ਸਤਲੁਜ ਪਾਰ ਕਰ ਲਿਆ। ਦਾਊਦ ਖਾਂ ਜੋ ਸੁਲਤਾਨਪੁਰ ਨਿਯੁਕਤ ਸੀ, ਉਸ ਨੇ ਹੁਣ ਬਿਆਸ ਦਰਿਆ ਵੱਲ ਚਾਲੇ ਪਾ ਦਿੱਤੇ। ਦਾਰਾ ਨੇ ਉਸਨੂੰ ਕਹਿ ਭੇਜਿਆ ਕਿ ਉਹ ਔਰੰਗਜ਼ੇਬ ਦੀ ਸੈਨਾ ਨੂੰ ਬਿਆਸ ਪਾਰ ਕਰਨ ਤੋਂ ਰੋਕੇ।

ਔਰੰਗਜ਼ੇਬ ਨੇ ਇਕ ਚਾਲ ਚਲੀ ਤੇ ਇਕ ਜਾਅਲੀ ਚਿੱਠੀ ਬਣਾਕੇ ਦਾਊਦ ਵੱਲੋਂ ਲਿਖੀ ਹੋਈ ਦਾਰਾ ਦੇ ਕੈਂਪ ਵਿਚ ਪਹੁੰਚਾ ਦਿੱਤੀ। ਇਸ ਚਿੱਠੀ ਵੇਖਣ ਨਾਲ ਦਾਰਾ ਦਾ ਵਿਸ਼ਵਾਸ ਦਾਊਦ ਤੋਂ ਉੱਠ ਗਿਆ। ਦਾਰਾ ਹੁਣ ਡਰਦਾ ਲਾਹੌਰ ਨ ਟਿਕਿਆ ਤੇ ਰਾਵੀ ਵੀ ਪਾਰ ਕਰ ਗਿਆ। ਇਸ ਵਿਚ ਗੁਰੂ ਹਰਿ ਰਾਇ ਸਾਹਿਬ ਦੇ ਇਕ ਸਿੱਖ ਭਾਈ ਲੰਘਾਹ ਦੇ ਪੁੱਤਰ ਸਿਕੰਦਰ ਨੇ ਦਾਰਾ ਦੀ ਸਹਾਇਤਾ ਕੀਤੀ। ਦਾਰਾ ਉਥੋਂ ਮੁਲਤਾਨ ਚਲਾ ਗਿਆ।

---

15. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੬
16. Sir Jadu Nath Sarvar, A short History of Aurangzeb p. 72.
17. Teja singh, ganda singh, A short History of the Sikhs, p. 48.
18. Dr. I. B. Bannerjee, Evolution of Khalsa, Vol. II p. 51.

ਔਰੰਗਜ਼ੇਬ ਨੇ ਰੋਪੜ ਤੋਂ ਤਾਹਰ ਖਾਂ ਨੂੰ ਗੜ੍ਹ ਸ਼ੰਕਰ ਖ਼ਲੀਲ ਉੱਲਾਹ ਖਾਨ ਕੋਲ ਭੇਜਿਆ ਤੇ ਉਸਨੂੰ ਲਾਹੌਰ ਪਹੁੰਚਣ ਦੀ ਹਦਾਇਤ ਕੀਤੀ ਤੇ ਉਹ ਆਪ ਵੀ ਮੁਲਤਾਨ ਵੱਲ ਚੱਲ ਪਿਆ। ਔਰੰਗਜ਼ੇਬ ਲਾਹੌਰ ੧੯ ਅਗਸਤ ਨੂੰ ਪਹੁੰਚਿਆ ਤੇ ਦਾਰਾ ੧੮ ਅਗਸਤ, ੧੬੫੮ ਨੂੰ ਉਥੋਂ ਜਾ ਚੁਕਿਆ ਸੀ। ਔਰੰਗਜ਼ੇਬ ਦਾਰਾ ਦੇ ਮਗਰ ਮਗਰ ਗਿਆ। ਅੰਤ ਦਾਰਾ ਜੀਵਨ ਨਾਮ ਦੇ ਪਠਾਨ ਦੇ ਵਿਸ਼ਵਾਸਘਾਤ ਕਾਰਨ ਪਕੜਿਆ ਗਿਆ। ਉਸਨੂੰ ਦਿੱਲੀ ਭੇਜਿਆ ਗਿਆ ਤੇ ਕਤਲ ਕਰ ਦਿੱਤਾ ਗਿਆ। ਦਾਰਾ ਨੇ ਭਾਵੇਂ ੧੨ ਅਪ੍ਰੈਲ ੧੬੫੯ ਈ. ਨੂੰ ਅਜਮੇਰ ਦੇ ਨੇੜੇ ਔਰੰਗਜ਼ੇਬ ਦੀਆਂ ਫੌਜਾਂ ਨਾਲ ਟੱਕਰ ਲਈ ਪਰ ਅਸਫਲ ਰਿਹਾ।[19] ਦਾਰਾ ਜੀਵਨ ਜਿਹੇ ਪਠਾਨ ਦੀ ਗਦਾਰੀ ਕਾਰਨ ਔਰੰਗਜ਼ੇਬ ਦੇ ਹਵਾਲੇ ਕਰ ਦਿੱਤਾ ਗਿਆ ਜਿੱਥੇ ਉਸਨੂੰ ੩੦-੩੧ ਅਗਸਤ ੧੬੫੯ ਨੂੰ ਕਤਲ ਕਰ ਦਿੱਤਾ ਗਿਆ।[20] ਦਾਰਾ ਤੋਂ ਪਿੱਛੋਂ ਔਰੰਗਜ਼ੇਬ ਦੇ ਮੁਰਾਦ ਤੇ ਸ਼ਾਹ ਸੁਜਾਹ ਨੂੰ ਵੀ ਟਿਕਾਣੇ ਲਾ ਦਿੱਤਾ।

ਹੁਣ ਉਸਨੇ ਗੈਰ-ਮੁਸਲਮਾਨਾਂ, ਵਿਸ਼ੇਸ਼ ਕਰਕੇ ਹਿੰਦੂਆਂ, ਸਿੱਖਾਂ ਉੱਪਰ ਜਬਰ ਦਾ ਚੱਕਰ ਚਲਾ ਦਿੱਤਾ। ਦਿੱਲੀ ਦੇ ਤਖਤ ਤੇ ਆਪਣੀ ਅਵਸਥਾ ਮਜ਼ਬੂਤ ਕਰਕੇ ਉਸ਼ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਦਰਬਾਰੀਆਂ ਤੇ ਦੂਤੀਆਂ ਦੀਆਂ ਪੱਖਪਾਤੀ ਰਿਪੋਰਟਾਂ ਦੇ ਆਧਾਰ ਤੇ ਲਿਖਿਆ ਕਿ ਉਹ ਦਿੱਲੀ ਹਾਜ਼ਰ ਹੋਕੇ ਜੁਆਬ ਦੇਣ ਕਿ ਉਹਨਾਂ ਨੇ ਦਾਰਾ ਦੀ ਸਹਾਇਤਾ ਕਿਉਂ ਕੀਤੀ ਤੇ ਇਹ ਜੁਆਬ ਵੀ ਦੇਣ ਕਿ ਉਹਨਾਂ ਦੇ ਧਾਰਮਿਕ ਗ੍ਰੰਥ ਵਿਚ ਇਸਲਾਮ ਵਿਰੁਧ ਕਿਉਂ ਲਿਖਤਾਂ ਦਰਜ ਹਨ ? ਮਹਿਮਾ ਪ੍ਰਕਾਸ਼ ਵਾਰਤਕ ਵਿਚ ਲਿਖਿਆ ਹੈ ਕਿ ਔਰੰਗਜ਼ੇਬ ਨੇ ਗੁਰੂ ਜੀ ਨੂੰ ਲਿਖਿਆ :

*ਗੁਰੂ ਨਾਨਕ ਦਾ ਘਰ ਬੇਲਾਗ ਸਚੇ ਫਕੀਰਾਂ ਦਾ ਹੈ,*
*ਬੁਤ ਪ੍ਰਸਤੀ, ਧੂਣੀ ਰਮਾਣੀ, ਕਬਰਾਂ ਪੂਜਣੀਆਂ ਤੇ,*
*ਜਟਾਵਾਂ ਵਧਾਉਣ ਦੀ ਕੋਈ ਬਣਾਵਟ ਤਕ ਨਹੀਂ,*
*ਤੁਮ ਹਮਾਰੀ ਸਲਤਨਤ ਮੇਂ ਖਲਲ ਕਰਤੇ ਹੋ,*
*ਭਲਾ ਨਾਹੀਂ। ਆਪ ਕੋ ਤੋ ਹਮ ਸੇ ਮੇਲ ਕੀਆ ਚਾਹੀਏ।*
*ਦਾਰਾ ਕੋ ਤੁਮ ਬਾਦਸ਼ਾਹੀ ਦੀ ਥੀ ਸੋ ਕਹਾਂ ਗਈ ?*
*ਅਰ ਤੁਮਰੇ ਕੋ ਮਿਲਨੇ ਕਾ ਹਮ ਕੋ ਸੌਕ ਹੈ,*
*ਜ਼ਰੂਰ ਮਿਲਨਾ ਚਾਹੀਏ।'*[21]

---

19. ਗਿਆਨੀ ਤਰਲੋਕ ਸਿੰਘ (ਸੰਗ੍ਰਹਿ ਕਰਤਾ), ਸੋਢੀ ਚਮਤਕਾਰ, ਸੂਰਜ ਪ੍ਰਕਾਸ਼ ਦਾ ਵਾਰਤਕ ਟੀਕਾ, ਪੰ. ੫੪

20. Harbans Singh. (Chief Editor) Encyclopaedia of Sikhism. p. 505.

21. ਮਹਿਮਾ ਪ੍ਰਕਾਸ਼ ਵਾਰਤਕ, ਬਾਵਾ ਕਿਰਪਾਲ ਚੰਦ।

ਅਗੋਂ ਗੁਰੂ ਹਰਿ ਰਾਇ ਜੀ ਨੇ ਇਹ ਉੱਤਰ ਲਿਖਿਆ :

*ਹਮਾਰੀ ਕਿਸੀ ਸੇ ਊਚੀ ਨੀਮੀ ਨਾਹੀਂ।*
*ਅਰ ਕਿਸੀ ਸੇ ਦਾਵਾ ਨਹੀਂ।*
*ਹਮਾਰੀ ਤਰਫ ਸੇ ਖਲਲ ਨਹੀਂ। ਖਲਲ ਤੇਰੀ ਮਤਿ ਮੇਂ ਹੈ।*
*ਅਰ ਦਾਰਾ ਸ਼ੁਕੋਹ ਕੋ ਬਾਦਸ਼ਾਹੀ ਦੀਨ ਕੀ ਦੀਆ ਹੈ*
*ਸੋ ਤੁਮ ਕੋ ਦੇਖਨੇ ਨਹੀਂ ਆਵਤੀ।*[22]

ਮਹਿਮਾ ਪ੍ਰਕਾਸ਼ ਵਿਚ ਵੀ ਇਸੇ ਭਾਂਤ ਦਾ ਉੱਤਰ ਅੰਕਿਤ ਹੈ।

*ਤੁਮ ਸੋ ਹਮ ਕੋ ਨਾਹੀਂ ਕੁਛ ਕਾਮ।*
*ਰਾਖੇ ਨਹੀਂ ਮੁਲਖ, ਦੇਨੇ ਨਹੀਂ ਦਾਮ ।੧੨।*[23]

ਗੁਰੂ ਜੀ ਦਾ ਇਹ ਉੱਤਰ ਸੁਣਕੇ ਔਰੰਗਜ਼ੇਬ ਨੇ ਪਹਿਲਾਂ ਫੌਜੀ ਕਾਰਵਾਈ ਦੇ ਯਤਨ ਕੀਤੇ ਤੇ ਫਿਰ ਆਪ ਹੀ ਕੁਝ ਨਰਮ ਪੈ ਗਿਆ। ਗੁਰੂ ਜੀ ਨੇ ਔਰੰਗਜ਼ੇਬ ਕੋਲ ਆਪ ਜਾਣ ਦੀ ਥਾਂ ਆਪਣੇ ਵੱਡੇ ਲੜਕੇ ਰਾਮ ਰਾਇ ਨੂੰ ਭੇਜਿਆ। ਇਹ ਸਾਰਾ ਬ੍ਰਿਤਾਂਤ ਅਗਲੇ ਕਾਂਡ ਵਿਚ ਦਿੱਤਾ ਜਾਏਗਾ।

---

22. ਉਹੀ।

23. ਬਾਵਾ ਸਰੂਪ ਦਾਸ ਭੱਲਾ।

# 6. ਗੁਰੂ ਹਰਿ ਰਾਇ ਜੀ ਦੀ ਕਸ਼ਮੀਰ ਯਾਤਰਾ

ਸ਼ਾਹਜਹਾਂ ਦੇ ਪੁੱਤਰਾਂ ਵਿਚ ਗੱਦੀ ਉੱਪਰ ਬੈਠਣ ਲਈ ਯੁੱਧ ਆਰੰਭ ਹੋ ਚੁੱਕਾ ਸੀ। ਔਰੰਗਜ਼ੇਬ ਨੇ ਮੁਰਾਦ ਨੂੰ ਆਪਣੇ ਨਾਲ ਗੰਢ ਲਿਆ ਸੀ। ਦਾਰਾ ਜੋ ਸਭ ਤੋਂ ਵੱਡਾ ਸੀ, ਪਹਿਲਾਂ ਉਸਨੂੰ ਸੁਜਾਹ ਨਾਲ ਟੱਕਰ ਲੈਣੀ ਪਈ ਤੇ ਫਿਰ ਔਰੰਗਜ਼ੇਬ ਨਾਲ। ਔਰੰਗਜ਼ੇਬ ਹੱਥੋਂ ਉਸਨੂੰ ੨੯ ਮਈ, ੧੬੫੮ ਵਿਚ ਸ਼ਾਮੂਗੜ੍ਹ ਦੇ ਅਸਥਾਨ ਤੇ ਹੋਏ ਯੁੱਧ ਵਿਚ ਹਾਰ ਹੋਈ। ਹਾਰ ਖਾਕੇ ਉਹ ਪੰਜਾਬ ਵੱਲ ਆਇਆ। ਔਰੰਗਜ਼ੇਬ ਨੇ ਆਗਰਾ ਫਤਿਹ ਕਰਕੇ ੫ ਜੁਲਾਈ ੧੬੫੮ ਈਸਵੀ ਨੂੰ ਦਿੱਲੀ ਵੱਲ ਕੂਚ ਕੀਤਾ ਤੇ ਲਾਲ ਕਿਲੇ ਉਤੇ ਕਬਜ਼ਾ ਕਰਕੇ ੨੧ ਜੁਲਾਈ ਨੂੰ ਬਾਦਸ਼ਾਹ ਬਣ ਬੈਠਾ। ੨੭ ਜੁਲਾਈ ਨੂੰ ਉਸੇਨ ਦਾਰਾ ਸ਼ਿਕੋਹ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ।[1]

ਦਾਰਾ ਸ਼ਿਕੋਹ ਬਿਆਸ ਦਰਿਆ ਦੇ ਕਿਨਾਰੇ ਗੋਇੰਦਵਾਲ ਸ੍ਰੀ ਗੁਰੂ ਹਰਿ ਰਾਇ ਸਾਹਿਬ ਪਾਸ ਪਹੁੰਚਿਆ। ਪਹਿਲਾਂ ਉਹ ਰੋਪੜ ਪਹੁੰਚਿਆ ਤੇ ਫਿਰ ਗੋਇੰਦਵਾਲ। ਗੁਰੂ ਜੀ ਨੇ ਉਸਨੂੰ ਧੀਰਜ ਦਿੱਤਾ। ਦਾਰਾ ੨੩ ਜੁਲਾਈ ੧੬੫੮ ਈ. ਨੂੰ ਲਾਹੌਰ ਚਲਾ ਗਿਆ, ਜਿੱਥੇ ਉਸਨੇ ੩੦ ਹਜ਼ਾਰ ਫੌਜ ਵੀ ਇਕੱਠੀ ਕਰ ਲਈ। ਪਰ ਔਰੰਗਜ਼ੇਬ ਬੜੀ ਫੁਰਤੀ ਨਾਲ ਦਾਰਾ ਦੇ ਮਗਰ ਮਗਰ ਆ ਰਿਹਾ ਸੀ। ਗੁਰੂ ਜੀ ਦੀਆਂ ਫੌਜਾਂ ਨੇ ਦੋ ਦਿਨ ਔਰੰਗਜ਼ੇਬ ਦੀਆਂ ਫੌਜਾਂ ਨੂੰ ਰੋਕੀ ਵੀ ਰੱਖਿਆ। ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ :—

*ਲਗ ਫੌਜ ਪਾਛੇ ਦਿਲੀ ਸੋ ਆਈ।*
*ਪਹੁੰਚੀ ਪਾਰ ਨਦੀ ਕੇ ਤਾਈ।੨੭।*
*ਸ੍ਰੀ ਸਤਿਗੁਰ ਘਾਟ ਬੰਦ ਕਰ ਲੀਨਾ।*
*ਤੋਪਖਾਨਾ ਸਨਮੁਖ ਧਰ ਦੀਨਾ।*
*ਦੋ ਪਹਿਰ ਲਗ ਘਾਟ ਬੰਦ ਗੁਰ ਕੀਆ।*
*ਕਾਹੂ ਕੋ ਉਤਰਨ ਨਹੀਂ ਦੀਆ।੨੮।*

ਦਾਰਾ ਸ਼ਿਕੋਹ ਦਾ ਪਿੱਛਾ ਔਰੰਗਜ਼ੇਬ ਵਲੋਂ ਲਾਹੌਰ, ਮੁਲਤਾਨ, ਭੱਕਰ ਤੇ ਗੁਜਰਾਤ ਵਿਚ ਕੀਤਾ ਗਿਆ। ਫਿਰ ਉਹ ਇਕ ਜੀਵਨ ਨਾਮ ਦੇ ਪਠਾਣ ਦੀ ਬੇਵਫਾਈ ਨਾਲ ਔਰੰਗਜ਼ੇਬ ਦੇ ਪਾਸ ਦਿੱਲੀ ਭੇਜ ਦਿੱਤਾ ਗਿਆ।[3] ਦਾਰਾ ਨੂੰ ਜਿਤਨੀ ਕੁ ਸਹਾਇਤਾ

---

1. ਸੋਢੀ ਚਮਤਕਾਰ (ਸੂਰਜ ਪ੍ਰਕਾਸ਼ ਦਾ ਵਾਰਤਕ ਟੀਕਾ) ਸੰਗ੍ਰਹਿਤ ਕਰਤਾ ਗਿਆਨੀ ਤਰਲੋਕ ਸਿੰਘ, ਪ੍ਰਕਾਸ਼ਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਪੰ. ੫੪
2. ਬਾਵਾ ਸਰੂਪ ਦਾਸਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੬
3. Max Authour Macauliffe, The Sikh Religion, Vo. III, p. 303

ਔਰੰਗਜ਼ੇਬ ਤੋਂ ਬਚਣ ਲਈ ਦੇ ਸਕਦੇ ਸਨ, ਗੁਰੂ ਜੀ ਨੇ ਦਿੱਤੀ। ਔਰੰਗਜ਼ੇਬ ਦੀਆਂ ਪਿੱਛਾ ਕਰ ਰਹੀਆਂ ਫੌਜਾਂ ਨੂੰ ਪਹਿਲਾਂ ਦਰਿਆ ਬਿਆਸ ਤੇ ਰੋਕਿਆ ਗਿਆ ਤੇ ਫਿਰ ਗੁਰੂ ਜੀ ਦੇ ਸਿੱਖ ਭਾਈ ਲੰਘਾਹ ਦੇ ਪੁੱਤਰ ਸਿਕੰਦਰ ਨੇ ਦਾਰਾ ਨੂੰ ਮੁਲਤਾਨ ਵੱਲਨੱਠ ਜਾਣ ਲਈ ਰਾਵੀ ਵੀ ਪਾਰ ਕਰਵਾਈ।[4]

ਗੁਰੂ ਜੀ ਇਸ ਸਮੇਂ ਗੋਇੰਦਵਾਲ ਤੋਂ ਪੰਜਾਬ ਦੇ ਮਾਝਾ ਖੇਤਰ ਦੇ ਜ਼ਿਲਿਆਂ ਵਿਚ ਚਲੇ ਗਏ ਜਿੱਥੇ ਸਿੱਖ ਧਰਮ ਦਾ ਕਾਫੀ ਪ੍ਰਭਾਵ ਸੀ। ਉਹ ਅੰਮ੍ਰਿਤਸਰ, ਨਨਕਾਣਾ ਸਾਹਿਬ, ਚੂਹੜਕਾਣਾ, ਕਰਤਾਰਪੁਰ ਆਦਿ ਟਿਕਦੇ ਹੋਏ ਸਿਆਲਕੋਟ ਪਹੁੰਚੇ। ਜਦੋਂ ਔਰੰਗਜ਼ੇਬ ਲਾਹੌਰ ਤੇ ਕਬਜ਼ਾ ਕਰ ਰਿਹਾ ਸੀ ਤਦ ਗੁਰੂ ਕੇਂਦਰੀ ਪੰਜਾਬ ਵਿਚ ਪਰਚਾਰ ਕਰ ਰਹੇ ਸਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ੧੬੫੯ ਈ. ਦੀ ਵਰਖਾ ਰੁੱਤ ਪਿੰਡ ਗਲੋਟੀ ਵਿਚ ਬਿਤਾਈ ਸੀ। ਇਸ ਅਸਥਾਨ ਤੇ ਗੁਰਦੁਆਰਾ ਬਣਾਇਆ ਗਿਆ ਸੀ। ਫਿਰ ਜਲਾਲਪੁਰ ਜੱਟਾਂ ਗਏ, ਉਥੋਂ ਸਿਆਲਕੋਟ ਤੇ ਫਿਰ ਕਸ਼ਮੀਰ ਪਹੁੰਚੇ। "ਗੁਰੂ ਕੀ ਸਾਖੀਆਂ" ਵਿਚ ਲਿਖਿਆ ਗਿਆ ਹੈ :—

"ਸੰਮਤ ਸਤਰਾਂ ਸੌ ਸੋਲਾਂ ਮੇਂ ਦਾਰਾ ਸ਼ਿਕੋਹ ਭਾਗ ਕੇ ਲਵਪੁਰ ਦੀ ਤਰਫ ਆਇਆ, ਬਾਦਸ਼ਾਹੀ ਫੌਜਾਂ ਇਸਕੇ ਪੀਛੇ ਆ ਰਹੀਆਂ ਥੀਂ। ਦਾਰਾ ਸ਼ਿਕੋਹ ਗੁਰੂ ਜੀ ਕੀ ਇਮਦਾਦ ਸੇ ਬਚ ਨਿਕਲਾ, ਯਿਹ ਲਵਪੁਰ ਸੇ ਭਾਗ ਕੇ ਮੁਲਤਾਨ ਕੀ ਤਰਫ ਚਲਾ ਗਿਆ। ਗੁਰੂ ਜੀ ਲਵਪੁਰ ਸੇ ਸੂਰੀ ਖੱਤਰੀ ਭਾਈ ਸਬਲਾ ਕੇ ਗੈਲ ਦਰਿਆਇ ਚਨਾਬ ਪਾਰ ਕਰਕੇ ਜਲਾਲਪੁਰ ਜੱਟਾਂ ਮੇਂ ਆਇ ਗਏ।....ਭਾਈ ਸਬਲਾ......ਇਸਕੀ ਇਸਤ੍ਰੀ ਸੋਮਾਂ ਅਤੇ ਬੇਟੇ ਬਖਤਮੱਲ ਆਦਿ ਸਾਰੇ ਪਰਿਵਾਰ ਨੇ ਗੁਰੂ ਜੀ ਕੀ ਤਨ ਮਨ ਸੇ ਸੇਵਾ ਕੀ। ਚੁਮਾਸਾ ਸਤਿਗੁਰਾਂ, ਭਾਈ ਸਬਲਾ ਕੇ ਗ੍ਰਿਹਿ ਮੇਂ ਰਹਿਕੇ ਪੂਰਾ ਕੀਆ।

"ਯਹਾਂ ਸੇ ਗੁਰੂ ਜੀ ਕੋ ਭਾਈ ਪਦਮਾ ਸਿੱਖ ਆਪਨੇ ਨਗਰ ਦੁਬੁਰਜੀ ਲੈਕੇ ਆਇ ਗਿਆ। ਸਤਿਗੁਰੂ ਜੀ ਨੇ ਕੁਝ ਸਮਾਂ ਇਸਕੇ ਹਾਂ ਨਿਵਾਸ ਕਰਕੇ ਸਿਆਲ ਕਾ ਮੌਸਮ ਭਾਈ ਕੀਰਤੀਏ ਦੀ ਨਗਰੀ ਗਲੋਟੀਆਂ ਖੁਰਦ ਮੇਂ ਜਾਇ ਬਿਤੀਤ ਕੀਆ।"[5]

ਗਲੋਟੀਆਂ ਖੁਰਦ ਸਿਆਲਕੋਟ ਦੇ ਨਾਲ ਹੀ ਹੈ। ਇੱਥੇ ਗੁਰੂ ਦੇ ਸਿੱਖ ਭਾਈ ਨੰਦਲਾਲ ਪੁਰੀ ਰਹਿੰਦੇ ਸਨ। ਸ੍ਰੂਪ ਸਿੰਘ ਕੌਸ਼ਿਸ਼ ਲਿਖਦਾ ਹੈ : "ਚੜ੍ਹਦੇ ਸਾਲ ਸਤੱਰਾਂ ਸੈ ਸਤਾਰਾ ਕੋ ਬੈਸਾਖੀ ਕਾ ਤਿਉਹਾਰ ਰਾਜੇ ਸੱਲ ਕੀ ਨਗਰੀ-ਸ਼ੱਲਕੋਟ ਮੇਂ-ਜਾਇ ਮਨਾਇਆ ਭਾਈ ਨੰਦ ਲਾਲ ਆਪਣੇ ਦੋਹਾਂ ਬੱਚਿਆਂ ਭਾਗ ਮੱਲ ਬਾਗ ਮੱਲ ਕੌ ਗੈਲ ਲੈ ਗੁਰੂ ਜੀ ਕੇ ਆਇ ਚਰਨ ਪਰਸੇ। ਸਤਿਗੁਰੂ ਜੀ ਨੇ ਕੁਝ ਦਿਵਸ ਸੱਲਕੋਟ ਮੇਂ ਨਿਵਾਸ ਕਰਕੇ ਆਗੇ ਜਾਨੇ ਕੀ ਤਿਆਰੀ ਕੀ।"[6]

---

4. ਸਤਿਬੀਰ ਸਿੰਘ, ਨਿਰਭਉ ਨਿਰਵੈਰ, ਚੌਥੀਵਾਰ ੧੯੯੬, ਜਾਲੰਧਰ ਪੰ. ੧੧੪
5. ਭਾਈ ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, (ਸੰ. ਪਿਆਰਾ ਸਿੰਘ ਪਦਮ), ਤੀਜੀ ਵਾਰ ੧੯੯੫, ਪੰ. ੪੪
6. ਉਹੀ, ਪੰ. ੪੪

ਭਾਈ ਨੰਦ ਲਾਲ, ਭਾਗ ਮੱਲ, ਬਾਗ ਮੱਲ ਤੇ ਸੰਗਤ ਨੂੰ ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਉਹਨਾਂ ਦਾ ਘਰ ਧਰਮੀ ਕਹਿਲਾਏਗਾ। ਹੁਕਮ ਕੀਤਾ :

*ਇਕ—ਕੇਸ ਨਹੀਂ ਕਟਾਣੇ।*
*ਦੂਜੇ—ਤੰਬਾਕੂ ਨਹੀਂ ਸੇਵਣਾ।*
*ਤੀਜੇ—ਟੋਪੀ ਕਦੇ ਨਾ ਪਹਿਨਣੀ।*

ਇਹ ਪਰਿਵਾਰ ਸਿੱਖੀ ਸ਼ਰਧਾ ਵਿਚ ਖਰਾ ਉਤਰਿਆ। ਭਾਗ ਮੱਲ ਪੁਰੀ ਦਾ ਲੜਕਾ ਭਾਈ ਹਕੀਕਤ ਰਾਏ ਧਰਮੀ ਖਾਨ ਬਹਾਦਰ ਜ਼ਕਰੀਆਂ ਖਾਂ ਦੇ ਸਮੇਂ ਲਾਹੌਰ ਵਿਚ ਧਰਮ ਦੀ ਖਾਤਰ ਸ਼ਹੀਦ ਹੋ ਗਿਆ। ਇਹ ਘਟਣਾ ੧੭੪੧ ਈ. ਨੂੰ ਵਾਪਰੀ ਸੀ।[7]

ਸ੍ਰੀ ਗੁਰੂ ਹਰਿ ਰਾਇ ਜੀ ਦੀ ਕਸ਼ਮੀਰ ਯਾਤਰਾ : "ਗੁਰੂ ਕੀ ਸਾਖੀਆਂ" ਦਾ ਕਰਤਾ ਲਿਖਦਾ ਹੈ : "ਭਾਈ ਮੱਖਣ ਸ਼ਾਹ ਜੋ ਗੁਰੂ ਕਾ ਸਿੱਖ ਥਾ, ਇਸ ਕਾ ਟਾਂਡਾ ਕਸ਼ਮੀਰ ਦੇਸ਼ ਮੇਂ ਜਾਇ ਰਹਾ ਥਾ। ਸਤਿਗੁਰੂ ਜੀ ਏਸ ਕੇ ਟਾਂਡੇ ਮੇਂ ਸ਼ਾਮਿਲ ਹੋਇ ਸ੍ਰੀ ਨਗਰ ਜਾਇ ਪ੍ਰਵੇਸ਼ ਕੀਆ। ਭਾਈ ਦਾਸਾ, ਭਾਈ ਅੜੂ ਰਾਮ ਆਦਿ ਸਿੱਖਾਂ ਕੇ ਗੈਲ ਸ੍ਰੀ ਨਗਰ ਸੇਂ ਚੱਲ ਕੇ ਮਟਨ, ਮਾਰਤੰਡ ਤੀਰਥਾਂ ਕੀ ਯਾਤਰਾ ਕਰਕੇ—ਭਾਈ ਮੱਖਣ ਸ਼ਾਹ ਕੀ ਨਗਰੀ ਮੋਟੇ ਟਾਂਡੇ ਮੇਂ ਜਾਇ ਬਿਰਾਜੇ।"[8]

ਸਿਆਲਕੋਟ ਤੋਂ ਸ੍ਰੀਨਗਰ ਜਾਂਦੇ ਗੁਰੂ ਜੀ ਚੁਪਗੜ੍ਹ ਵੀ ਗਏ। ਉਥੇ ਲੋਕਾਂ ਨੇ ਬੇਨਤੀ ਕੀਤੀ ਕਿ ਸਾਰੇ ਨਗਰ ਵਿਚ ਇਕ ਹੀ ਖੂਹ ਹੈ ਅਤੇ ਉਸ ਖੂਹ ਤੇ ਪਾਣੀ ਪੀਣ ਲਈ ਪਸ਼ੂ ਨਹੀਂ ਜਾ ਸਕਦੇ। ਗੁਰੂ ਜੀ ਨੇ ਉਥੇ, ਧਰਤੀ ਤੇ, ਜ਼ੋਰ ਨਾਲ ਨੇਜ਼ਾ ਮਾਰਿਆ ਜਿਸ ਕਾਰਨ ਉਥੋਂ ਪਾਣੀ ਵਗਣਾ ਸ਼ੁਰੂ ਹੋ ਗਿਆ। ਕਸ਼ਮੀਰ ਨੂੰ ਜਾਂਦਿਆਂ ਰਸਤੇ ਵਿਚ ਉਹਨਾਂ ਹੋਰ ਵੀ ਕਈ ਥਾਂਈ ਖੂਹ ਲਵਾਇ। ਅੱਜ ਵੀ ਉਹਨਾਂ ਵਲੋਂ ਬਣਵਾਏ ਖੂਹਾਂ ਦੇ ਨਿਸ਼ਾਨ ਹਨ ਜਿਹਨਾਂ ਤੇ 'ਚਾਹ ਗੁਰੂ ਹਰਿ ਰਾਇ ਜੀ' ਉਕਰਿਆ ਹੋਇਆ ਹੈ।[9]

ਗੁਰੂ ਹਰਿ ਰਾਇ ਜੀ ਸ੍ਰੀ ਨਗਰ ੧੯ ਮਈ ੧੬੬੦ ਨੂੰ ਪਹੁੰਚੇ ਸਨ ਤੇ ਫਿਰ ਉਹ ਮੱਖਣ ਸ਼ਾਹ ਲੁਬਾਣੇ ਦੇ ਪਿੰਡ ਮੋਟਾ ਟਾਂਡੇ ਗਏ ਸਨ।[10] ਭਾਈ ਮੱਖਣ ਸ਼ਾਹ ਦੇ ਨਾਲ ਕਸ਼ਮੀਰ ਜਾਣ ਬਾਰੇ ਭੱਟ ਵਹੀ ਤਲਉਂਦਾ ਪਰਗਣਾ ਜੀਂਦ ਦੀ ਗਵਾਹੀ ਬੜੀ ਮਹੱਤਵਪੂਰਣ ਹੈ। "ਗੁਰੂ ਕੀਆਂ ਸਾਖੀਆਂ" ਦੇ ਪੰਨਾ ੪੪-੪੫ ਤੇ ਇਉਂ ਲਿਖਿਆ ਹੈ : ਗੁਰੂ ਹਰਿ ਰਾਇ ਜੀ ਮਹਿਲ ਸਤਵਾਂ ਬੇਟਾ ਬਾਬਾ ਗੁਰਦਿਤਾ ਜੀ ਕੀ ਸੰਮਤ ਸਤਰਾਂ ਸੈ ਸਤਾਰਾ ਕ੍ਰਿਸ਼ਨਾ ਪਖੇ ਜੇਠ ਮਾਸ ਕੀ ਪੰਚਮੀ ਕੇ ਦਿਹੁੰ ਸ੍ਰੀ ਨਗਰ ਆਏ ਕਸ਼ਮੀਰ ਦੇਸ਼ ਮੇਂ, ਗੈਲੇ ਮੱਖਣ ਸ਼ਾਹ ਆਇਆ ਬੇਟਾ ਦਾਸੇ ਕਾ, ਪੋਤਾ ਬਿੰਨੇ ਕਾ, ਨਾਤੇ ਬਹੋੜੂ ਕੇ, ਬੰਸ ਸਾਉਨ ਕੀ, ਪੇਲੀਆ ਗੋਤਰਾ ਬਨਜਾਰਾ।...ਗੈਲੇ ਮੱਖੂ ਚੰਦ ਆਇਆ ਚੇਲਾ ਅਲਮਸਤ

---

7. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰ. ੨੫੭ ਅਨੁਸਾਰ ਹਕੀਕਤ ਰਾਇ ਨੂੰ ਮਾਘ ਸ਼ੁਦੀ ੫. ੧੭੯੮ ਬਿਕਰਮੀ ਨੂੰ ਸ਼ਹੀਦ ਕੀਤਾ ਗਿਆ।
8. ਭਾਈ ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੪੪-੪੫
9. ਸਤਿਬੀਰ ਸਿੰਘ, ਨਿਰਭਉ ਨਿਰਵੈਰੁ, ਪੰ. ੧੧੬
10. Harbans Singh, The Heritage of the Sikhs, p. 60.

ਜੀ ਕਾ, ਪੋਤਾ ਚੇਲਾ ਗੁਰਦਿਤਾ ਜੀ ਕਾ, ਪੜਪੋਤਾ ਚੇਲਾ ਬਾਵਾ ਸ੍ਰੀ ਚੰਦ ਜੀ ਕਾ, ਨਾਦੀ ਬੰਸ ਗੁਰੂ ਨਾਨਕ ਜੀ ਕੀ, ਹੋਰ ਸਿੱਖ ਫਕੀਰ ਆਏ, ਮੱਖਣ ਸ਼ਾਹ ਕੇ ਟਾਂਡੇ ਮੇਂ ਚਾਰ ਮਾਸ ਕਸ਼ਮੀਰ ਦੇਸ ਰਹੇ।"[11]

ਕੁਦਰਤ ਦਾ ਹੁਕਮ ਹੋਇਆ ਤੇ ਭਾਈ ਮੱਖਣ ਸ਼ਾਹ ਦਾ ਪਿਤਾ ਭਾਈ ਦਾਸਾ ਮੋਟੇ ਟਾਂਗੇ ਮੇਂ ਗੁਰਪੁਰੀ ਸਿਧਾਰ ਗਿਆ। ਗੁਰੂ ਜੀ "ਮੱਖਣ ਸ਼ਾਹ ਸੇ ਵਿਦਾਇਗੀ ਲੈ ਕੇ ਸਨੇ ਸਨੇ ਕਸ਼ਮੀਰ ਦੇਸ਼ ਦਾ ਦੌਰਾ ਕਰਤੇ ਹੂਏ ਵਾਪਸੀ ਮੇਂ ਅਖ਼ਨੂਰ ਆਦਿ ਨਗਰਾਂ ਥੀਂ ਹੋਤੇ ਹੂਏ ਸ੍ਰੀ ਰਾਮ ਜੀ ਕੇ ਅਨਿੰਨ ਭਗਤ-ਸ੍ਰੀ ਜਾਮਾਵੰਤ ਕੀ ਨਗਰੀ ਜੰਮੂ ਵਿਖ ਆਇ ਪ੍ਰਵੇਸ਼ ਕੀਆ। ਗੁਰੂ ਜੀ ਕਾ ਜੰਮੂ ਨਗਰੀ ਆਨਾ ਸੁਨ, ਭਾਈ ਕਾਨ੍ਹਾ ਇਲਾਕੇ ਦੀਆਂ ਸਿੱਖ ਸੰਗਤਾਂ ਕੋ ਗੈਲ ਲੈ-ਦਰਸ਼ਨ ਪਾਨੇ ਆਇਆ। ਸਤਿਗੁਰਾਂ ਸਭਨਾਂ ਦੀਆਂ ਮਨੋਕਾਮਨਾਂ ਪੂਰਨ ਕੀਆਂ।"[12]

ਜੰਮੂ ਜਾਣ ਤੋਂ ਪਹਿਲਾਂ ਗੁਰੂ ਜੀ ਅਖਨੂਰ ਵੀ ਗਏ। ਫਿਰ ਜੰਮੂ ਤੋਂ ਚਲਕੇ ਰਾਮਗੜ੍ਹ, ਖਿਰੜੀ, ਸਾਂਬਾ ਆਦਿ ਨਗਰਾਂ ਵਿਚ ਦੀ ਹੁੰਦੇ ਹੋਏ ਗੁਰੂ ਹਰਿ ਰਾਇ ਸਾਹਿਬ ਜੀ ਪਠਾਨਕੋਟ ਗਾਂਉ ਕੇ ਲਵੇ ਏਕ ਟਿੱਲੇ ਤੇ ਜਾਇ ਡੇਰਾ ਕੀਆ। ਦੋਇ ਦਿਵਸ ਇਸ ਨਗਰੀ ਮੇਂ ਸਤਿਗੁਰਾਂ ਨਿਵਾਸ ਰਾਖਾ।[13] ਫਿਰ ਪਠਾਨਕੋਟ ਤੋਂ ਅੱਗੇ ਚਲਕੇ ਦੁਆਬਾ ਬਿਸਤ ਜਾਲੰਧਰ ਦੇ ਅਨੇਕਾਂ ਪਿੰਡਾਂ ਵਿਚ ਦੀ ਹੁੰਦੇ ਗੁਰੂ ਜੀ ਕੀਰਤਪੁਰ ਪਹੁੰਚੇ। ਅਗਸਤ ੧੬੫੮ ਈਸਵੀ ਤੋਂ ਲੈ ਕੇ ੧੬੬੦ ਈਸਵੀ ਦੇ ਅਖੀਰ ਤਕ ਲਗਭਗ ਦੋ ਸਾਲ ਗੁਰੂ ਜੀ ਕੇਂਦਰੀ ਪੰਜਾਬ ਤੇ ਕਸ਼ਮੀਰ ਵਿਚ ਸਿੱਖ ਸੰਗਤਾਂ ਦਾ ਉਧਾਰ ਕਰਦੇ ਰਹੇ। ਉਧਰ ਔਰੰਗਜ਼ੇਬ ਦਿੱਲੀ ਦੇ ਤਖਤ ਉਪਰ, ਸਭ ਵਿਰੋਧੀਆਂ ਨੂੰ ਮਾਰਕੇ, ਪੂਰੀ ਤਰ੍ਹਾਂ ਸੁਰੱਖਿਅਤ ਹੋ ਚੁਕਿਆ ਸੀ ਤੇ ਉਸਨੂੰ ਕਿਸੇ ਵੀ ਵਿਰੋਧੀ ਦਾ ਭੈ ਨਹੀਂ ਰਿਹਾ ਸੀ। ਦੂਤੀਆਂ ਨੇ ਗੁਰੂ ਹਰਿ ਰਾਇ ਸਾਹਿਬ ਜੀ ਦੀ ਦਾਰਾ ਸ਼ਿਕੋਹ ਨਾਲ ਹੋਈ ਮੁਲਾਕਾਤ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਤੇ ਇਹ ਕੰਨ ਵੀ ਭਰੇ ਕਿ ਸਿੱਖਾਂ ਦੇ ਧਰਮ ਗ੍ਰੰਥ ਵਿਚ ਇਸਲਾਮ ਵਿਰੁੱਧ ਬੜਾ ਕੁਝ ਲਿਖਿਆ ਹੈ। ਔਰੰਗਜ਼ੇਬ ਨੇ ਅੰਬੇਰ ਦੇ ਰਾਜਾ ਜੈ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਗੁਰੂ ਹਰਿ ਰਾਇ ਸਾਹਿਬ ਨੂੰ ਦਿੱਲੀ ਲਿਆਵੇ। ਰਾਜਾ ਜੈ ਸਿੰਘ ਨੇ ਆਪਣਾ ਦੂਤ ਹਰੀਚੰਦ ਕੀਰਤਪੁਰ ਭੇਜਿਆ। ਉਹ ੧੬੬੧ ਈ. ਦੀ ਵਿਸਾਖੀ ਨੂੰ ਉੱਥੇ ਪਹੁੰਚਿਆ। ਉਸਨੇ ਸ਼ਾਹੀ ਫੁਰਮਾਨ ਗੁਰੂ ਜੀ ਅੱਗੇ ਜਾ ਰੱਖਿਆ। ਗੁਰੂ ਜੀ ਨੇ ਜੋ ਉੱਤਰ ਲਿਖ ਬੇਜਿਆ, ਉਸ ਬਾਰੇ ਮਹਿਮਾ ਪ੍ਰਕਾਸ਼ ਵਿਚ ਇੰਝ ਲਿਖਿਆ ਗਿਆ ਹੈ :

*ਤੁਮ ਸੋ ਹਮਕੋ ਨਾਹੀ ਕਛੁ ਕਾਮ।*
*ਰਾਖੇ ਨਹੀਂ ਮੁਲਖ, ਦੇਨੇ ਨਹੀਂ ਦਾਮ।੧੨।*[14]

ਔਰੰਗਜ਼ੇਬ ਨੂੰ ਬਹੁਤ ਗੁੱਸਾ ਆਇਆ। ਉਸਨੇ ਦੋ ਤਿੰਨ ਵਾਰ ਫੌਜ ਭੇਜੀ, ਪਰ ਕੁਦਰਤ ਦੀ ਕਰਾਮਾਤ ਕਿ ਤਿੰਨ ਵਾਰੀ ਹੀ ਸਿਪਾਹ ਸਾਲਾਰ ਮਰ ਗਏ। ਫਿਰ ਔਰੰਗਜ਼ੇਬ ਨੇ ਕੁਝ ਨਰਮੀ ਵਿਖਾਈ ਤਾਂ ਗੁਰੂ ਜੀ ਨੇ ਔਰੰਗਜ਼ੇਬ ਦੇ ਭਰਮ ਦੂਰ ਕਰਨ ਲਈ ਵੱਡੇ ਸਾਹਿਬਜ਼ਾਦੇ ਰਾਮ ਰਾਇ ਨੂੰ ਦਿੱਲੀ ਭੇਜਿਆ।

---

11. ਸੁਰੂਪ ਸਿੰਘ ਕੌਸ਼ਿਸ਼ ਗੁਰੂ ਦੀ ਸਾਖੀਆਂ, ਫੁੱਟਨੋਟ ਪੰ. ੪੪-੪੫
12. ਉਹੀ, ਪੰ. ੪੫
13. ਉਹੀ, ਪੰ. ੪੫
14. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੭

# 7. ਗੁਰੂ ਹਰਿ ਰਾਇ ਸਾਹਿਬ ਜੀ, ਔਰੰਗਜ਼ੇਬ ਤੇ ਰਾਮ ਰਾਇ

ਔਰੰਗਜ਼ੇਬ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨਾਲ ਗੁੱਸੇ ਤਾਂ ਇਸ ਕਰਕੇ ਹੀ ਸੀ ਕਿ ਗੁਰੂ ਸਾਹਿਬ ਨੇ ਦਾਰਾ ਦੀ ਪੰਜਾਬ 'ਚੋਂ ਬਚ ਕੇ ਨਿਕਲ ਜਾਣ 'ਚ ਸਹਾਇਤਾ ਕੀਤੀ ਸੀ, ਪ੍ਰੰਤੂ ਉਸਨੇ ਆਪਣੀ ਕਠੋਰ ਧਾਰਮਿਕ ਨੀਤੀ ਅਨੁਸਾਰ ਸਿੱਖ ਧਰਮ ਦੇ ਹੋ ਰਹੇ ਪਰਚਾਰ ਤੇ "ਸ੍ਰੀ ਗੁਰੂ ਗ੍ਰੰਥ" ਵਿਚ ਇਸਲਾਮ ਦੇ ਵਿਰੁੱਧ ਕੁਝ ਬਾਣੀ ਦੇ ਸ਼ਬਦਾਂ ਨੂੰ ਆਧਾਰ ਬਣਾਕੇ ਦਿੱਲੀ ਬੁਲਾ ਭੇਜਿਆ। ਬਖਤ ਮੱਲ ਅਨੁਸਾਰ ਬਾਦਸ਼ਾਹ ਨੇ ਸ੍ਰੀ ਗੁਰੂ ਜੀ ਪਾਸੋਂ ਕਰਾਮਾਤਾਂ ਕਰਵਾਕੇ ਵੇਖਣ ਲਈ ਤਲਬ ਕੀਤਾ।[1]

ਗੁਰੂ ਸਾਹਿਬ ਨ ਗਏ ਤਾਂ ਉਸਨੇ ਆਪਣੇ ਅਧਿਕਾਰੀ ਜ਼ਬਰਦਸਤੀ ਲਿਆਉਣ ਲਈ ਭੇਜੇ। ਗੁਰੂ ਜੀ ਉੱਪਰ ਔਰੰਗਜ਼ੇਬ ਵੱਲੋਂ ਭੇਜੇ ਅਹਿਲਕਾਰਾਂ ਦਾ ਤਿੰਨ ਵਾਰ ਹਮਲੇ ਕਰਨ ਦਾ ਜ਼ਿਕਰ ਆਉਂਦਾ ਹੈ।

ਪਹਿਲੀ ਵਾਰ ਜ਼ਾਲਿਮ ਖਾਨ ਵਲੋਂ ਧਾਵਾ ਬੋਲਿਆ ਗਿਆ। ਪ੍ਰੰਤੂ ਉਹ ਕੱਚਾ ਮਾਸ ਖਾਣ ਕਰਕੇ ਸੂਲ ਹੋਕੇ ਮਰ ਗਿਆ।

*ਤਿਸ ਅਮੀਰ ਕੋ ਰੋਗ ਕੁਛ ਭਇਆ।*
*ਬਢਾ ਰੋਗ ਤਹਾਂ ਹੀ ਮਰ ਗਇਆ।*[2]

ਦੂਸਰੀ ਵਾਰ ਕੰਧਾਰ ਦਾ ਇਕ ਜਰਨੈਲ ਗੁਰੂ ਜੀ ਵਿਰੁੱਧ ਆਉਂਦਾ ਕਰਤਾਰਪੁਰ (ਜਾਲੰਧਰ ਨੇੜੇ) ਸੁੱਤਾ ਹੋਇਆ ਉਸਦੇ ਦੁਸ਼ਮਣਾਂ ਨੇ ਮਾਰ ਦਿੱਤਾ। ਇਸ ਜਰਨੈਲ ਦਾ ਨਾਮ ਦੂੰਦੇ ਖਾਨ ਸੀ।

ਤੀਸਰੀ ਵਾਰ ਸਹਾਰਨਪੁਰ ਦੇ ਨਾਹਰ ਖਾਨ ਨੂੰ ਕੀਰਤਪੁਰ ਉਪਰ ਚੜ੍ਹਾਈ ਕਰਨ ਲਈ ਭੇਜਿਆ ਗਿਆ। ਉਹ ਯਮਨਾ ਨਗਰ ਨੇੜੇ ਦਾਲਮਾ ਦੇ ਅਸਥਾਨ ਤੇ ਹੈਜ਼ੇ ਨਾਲ ਮਰ ਗਿਆ।[3]

ਤਿੰਨ ਵਾਰ ਹੋਈ ਅਸਫਲਤਾ ਵੇਖ ਕੇ ਔਰੰਗਜ਼ੇਬ ਆਪਣੇ ਸਲਾਹਕਾਰਾਂ ਦੇ ਕਹਿਣ ਤੇ ਕੁਝ ਨਰਮ ਪੈ ਗਿਆ। ਗੁਰੂ ਜੀ ਵਲੋਂ ਵੀ ਨਰਮ ਵਤੀਰਾ ਧਾਰਨ ਕੀਤਾ ਗਿਆ। ਕਿਹਾ ਜਾਂਦਾ ਹੈ ਕਿ ਫਿਰ ਔਰੰਗਜ਼ੇਬ ਨੇ ਸ਼ਿਵ ਦਿਆਲ ਦੀਵਾਨ ਦੇ ਕਹਿਣ ਤੇ ਫੌਜੀ ਹਮਲੇ ਦੀ ਥਾਂ ਗੱਲ ਬਾਤ ਦਾ ਰਾਹ ਫੜਿਆ। ਔਰੰਗਜ਼ੇਬ ਨੇ ਦੀਵਾਨ ਸ਼ਿਵ ਦਿਆਲ ਨੂੰ ਇਸ ਮਨੋਰਥ ਲਈ ਕੀਰਤਪੁਰ ਭੇਜਿਆ। "ਗੁਰੂ ਕੀਆਂ ਸਾਖੀਆਂ" ਵਿਚ ਵੀ ਲਿਖਿਆ ਹੈ : "ਗੁਰੂ ਜੀ ਸੰਮਤ ੧੭੧੭ (ਭਾਵ ੧੭੬੦ ਈਸਵੀ) ਦੇ ਆਖਰੀ ਦਿਹੁੰ

---

1. ਬਖਤਮਲ, ਖਾਲਸਾਨਾਮਾ, ਪੰ. ੯
2. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੭
3. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪਹਿਲਾ ਹਿੱਸਾ, ਪੰ. ੬੧੭

ਮੇਂ ਕੋਟ ਗੁਰੂ ਹਰਿ ਰਾਇ (ਕੀਰਤਪੁਰ) ਮੇਂ ਆਇ ਨਿਵਾਸ ਕੀਆ।....... ਇਸੀ ਦਿਹੁੰ ਬਾਦਸ਼ਾਹ ਔਰੰਗਜ਼ੇਬ ਦਾ ਭੇਜਾ ਅੰਬੇਰ ਵਾਲੇ ਰਾਜੇ ਜੈ ਸਿੰਘ ਮਿਰਜ਼ਾ ਕਾ ਦੀਵਾਨ, ਕੋਟ ਗੁਰੂ ਹਰਿ ਰਾਇ ਜੀ ਮੇਂ ਆਇਆ ਪਹੁੰਚਾ।

ਇਸ ਨੇ ਕਹਾ, ਗਰੀਬ ਨਿਵਾਜ਼ ! ਤੁਝੇ ਬਾਦਸ਼ਾਹ ਨੇਂ ਦਿਹਲੀ ਦਰਬਾਰ ਮੇਂ ਬੁਲਾਇਆ ਹੈ, ਤੁਸਾਂ ਕੋ ਲੇਨੇ ਕੇ ਲੀਏ ਆਇਆ ਹਾਂ, ਤਿਆਰੀ ਕਰੀਏ।[4]

ਗੁਰੂ ਜੀ ਨੇ ਇਸ ਦਿਨ ਹੀ ਆਪਣੀ ਨਰਮੀ ਵਾਲੀ ਚਿੱਠੀ ਦੇ ਕੇ ਰਾਮ ਰਾਇ ਨੂੰ ਦਿੱਲੀ ਵੱਲ ਦੀਵਾਨ ਦੇ ਨਾਲ ਭੇਜਿਆ। ਰਾਮ ਰਾਇ ਨਾਲ ਜਾਣ ਵਾਲੇ ਮੁਖੀ ਸਜਣਾਂ ਵਿਚ ਭਾਈ ਬਹਿਲੋ ਦੇ ਪੋਤਰੇ ਭਾਈ ਗੁਰਦਾਸ, ਭਾਈ ਤਾਰਾ ਤੋਂ ਬਿਨਾਂ ਘੁੜਾਣੀ ਦੇ ਭਾਈ ਪੰਜਾਬਾ ਤੇ ਜੋਕੀ ਖੁਸ਼ਾਲੀ ਤੇ ੨੫ ਸਵਾਰ ਕੁਛ ਪਿਆਦੇ ਆਦਿ ਸਨ।[5]

ਦੀਵਾਨ ਸ਼ਿਵਦਿਆਲ ਵੀ, ਜੋ ਔਰੰਗਜ਼ੇਬ ਵੱਲੋਂ ਆਇਆ ਸੀ, ਇਕ ਸੱਚੇ ਸੇਵਕ ਵਾਂਗ ਰਾਮ ਰਾਇ ਜੀ ਨਾਲ ਚਲ ਪਿਆ। ਰਾਮ ਰਾਇ ਕੀਰਤਪੁਰੋਂ ਚੱਲਕਰ ਰੋਪੜ, ਖਰੜ, ਅੜੂਏਂ, ਬਹੋ, ਸ਼ਾਹਬਾਦ, ਥਾਨੇਸਰ, ਪਾਨੀਪਤ ਹੁੰਦੇ ਹੋਏ ਦਿਲੀ ਪੁੱਜੇ। ਰਾਮ ਰਾਇ ਨੇ ਦਿੱਲੀ ਮਜਨੂੰ ਟਿੱਲੇ ਜਾ ਟਿਕਾਣਾ ਕੀਤਾ।[6]

ਭੱਟ ਵਹੀ ਮੁਲਤਾਨੀ ਸਿੰਧੀ ਵਿਚ ਰਾਮ ਰਾਇ ਦੇ ਦਿੱਲੀ ਜਾਣ ਦਾ ਵੇਰਵਾ ਥੋੜਾ ਜਿਹਾ ਵੱਖਰਾ ਹੈ :

"ਗੁਰੂ ਰਾਮ ਰਾਇ, ਬੇਟਾ ਗੁਰੂ ਹਰਿ ਰਾਇ ਸਾਹਿਬ ਮਹਿਲ ਸਤਵਾਂ ਕਾ....ਸੂਰਜਬੰਸੀ, ਗੋਸ਼ਲ ਗੋਤਰਾ, ਸੋਢੀ ਖੱਤਰੀ, ਬਾਸੀ ਕੀਰਤਪੁਰ, ਪਰਗਣਾ ਕਹਿਲੂਰ, ਪਿਤਾ ਗੁਰੂ ਜੀ ਕਾ ਬਚਨ ਪਾਇ ਸਾਲ ਸਤਰਾਂ ਸੈ ਅਠਾਰਾਂ ਬੈਸਾਖ ਪਰਿਵ੍ਰਿਸ਼ਟੇ ਦੂਜ ਕੇ ਦਿਹੁੰ ਕੀਰਤਪੁਰ ਸੇ ਦਿੱਲੀ ਕੀ ਤਰਫ ਆਏ। ਰਾਜਾ ਜੈ ਸਿੰਘ ਮਿਰਜ਼ਾ ਕਾ ਦੂਤ ਹਰੀ ਚੰਦ ਕੈ ਗੈਲ, ਸਾਥ ਦੀਵਾਨ ਦਰਗਹ ਮਲ ਆਇਆ, ਬੇਟਾ ਦਵਾਰਕਾ ਦਾਸ ਛਿੱਬਰ ਕਾ, ਮਨੀ ਰਾਮ ਆਇਆ ਬੇਟਾ ਮਾਈ ਦਾਸ ਜਲ੍ਹਣੇ ਪੁਆਰ ਦਾ, ਦਰੀਆ ਆਇਆ, ਬੇਟਾ ਮੂਲਾ ਜਲ੍ਹਣੇ ਦਾ, ਹੋਰ ਸਿੱਖ ਫਕੀਰ ਆਇ।"[7] (ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਜਲ੍ਹਣੇ ਕਾ)

ਗਿਆਨੀ ਗਿਆਨ ਸਿੰਘ ਦੇ ਵਿਰਤਾਂਤ ਦੇ ਟਾਕਰੇ ਭੱਟ ਵਹੀ ਵਿਚ ਵਧੇਰੇ ਸਚਾਈ ਹੈ। ਇਸ ਲਈ ਬਾਬਾ ਰਾਮ ਰਾਇ ਦਾ ਕੀਰਤਪੁਰ ਤੋਂ ਤੁਰਨ ਦਾ ਸਮਾਂ ੩੦ ਮਾਰਚ ੧੬੬੧ ਮੰਨਣਯੋਗ ਹੈ। ਨਾਲ ਜਾਣ ਵਾਲਿਆਂ ਵਿਚ ਸਿੱਖਾਂ ਤੋਂ ਇਲਾਵਾ ਔਰੰਗਜ਼ੇਬ ਦਾ ਭੇਜਿਆ ਸ਼ਿਵਦਿਆਲ ਨਹੀਂ ਸਗੋਂ ਮਿਰਜ਼ਾ ਰਾਜਾ ਜੈ ਸਿੰਘ ਦਾ ਦੀਵਾਨ ਹਰੀਚੰਦ ਠੀਕ ਲਗਦਾ ਹੈ।

---

4. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੪੫-੪੬
5. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੧੮
6. ਉਹੀ, ਪੰ. ੬੧੮-੧੯
7. Quoted by Harbans Singh, Heritage of the Sikhs, p. 61.

ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਵਲੋਂ ਤੁਰਨ ਸਮੇਂ ਜੋ ਸਿੱਖਿਆ ਰਾਮ ਰਾਇ ਨੂੰ ਦਿੱਤੀ ਗਈ, ਉਸ ਬਾਰੇ "ਗੁਰੂ ਕੀਆਂ ਸਾਖੀਆਂ" ਵਿਚ ਇੰਝ ਲਿਖਿਆ ਹੈ। "ਗੁਰੂ ਜੀ ਨੇ ਇਸ ਸੇ ਸਾਰੀ ਬਾਰਤਾ ਸੁਨਕੇ ਦਰੀਏ ਸਿੱਖ ਸੇ ਕਹਾ, ਤੁਮ ਰਾਮ ਰਾਇ ਕੋ ਬੁਲਾ ਲਾਈਏ। ਉਸ ਇਨਕੇ ਹਮਰਾਹ ਬਾਦਸ਼ਾਹ ਦੀ ਕਚਹਿਰੀ ਮੇਂ ਦਿਹਲੀ ਜਾਨਾ ਹੈ। ਦੀਵਾਨ ਦਰਘਾ ਮੱਲ ਸੇ ਬਚਨ ਹੋਆ ਕਿ ਤੁਸਾਂ ਇਨ ਕੀ ਗੈਲ ਜਾਨਾ ਹੈ, ਤਿਆਰੀ ਕਰੀਏ। ਸਤਿਗੁਰਾਂ ਬੇਟਾ ਰਾਮ ਰਾਇ ਕੋ ਰਥ ਬਹਿਲੀ ਮੇਂ ਬਿਠਾਇ ਕੇ ਥਾਪਨਾਂ ਦਈ, ਕਹਾ ਕਿ "ਹਮ ਆਪਕੇ ਅੰਗ-ਸੰਗ ਹੈਂ, ਕਿਸੀ ਬਾਤ ਦਾ ਭੈ ਨਹੀਂ ਮਾਨਨਾਂ, ਨਿਸੰਕ ਹੋਇ ਕੇ ਆਗੇ ਸੇ ਉਤਰ ਦੇਣਾ।'

"ਬਚਨ ਹੂਆ ਬੇਟਾ ! ਦਿਹਲੀ ਮੇਂ ਬਾਦਸ਼ਾਹ ਔਰੰਗਜ਼ੇਬ ਆਪਸੇ ਜੋ ਪੂਛੇ, ਜਿਉਂ ਕਾ ਤਿਉਂ ਕਹਿ ਦੇਨਾ, ਢੀਲ ਨਹੀਂ ਪਾਨੀ। ਆਪ ਕੇ ਕਹੇ ਬਚਨ ਸਭ ਸਤਿ ਹੋਇੰਗੇ। ਅਸਾਂ ਤੁਸਾਂ ਕੋ ਗੁਰੂ ਨਾਨਕ ਜੀ ਕੇ ਦਰ ਸੇ ਸਭ ਰਿੱਧੀਆਂ ਸਿੱਧੀਆਂ ਬਖਸ਼ ਦਈ ਹੈਂ। ਪਾਸ ਖਲੇ ਭਾਈ ਬਹਿਲੋ ਕੇ ਗੁਰਦਾਸ ਸੇ ਬਚਨ ਹੋਆ, ਆਪ ਜਾਇ ਸ੍ਰੀ ਗ੍ਰੰਥ ਜੀ ਕੋ ਲੈ ਆਈਏ।[8] ਆਪ ਨੇ ਸਾਹਿਬਜ਼ਾਦੇ ਕੇ ਸਾਥ ਦਿਲੀ ਮੇਂ ਜਾਨਾ ਹੈ। ਜਹਾਂ ਮਾਰਗ ਮੇਂ ਡੇਰਾ ਕਰੇਂ, ਸ੍ਰੀ ਗ੍ਰੰਥ ਜੀ ਕਾ ਬੀਚਾਰ ਕਰਨਾ। ਗੁਰੂ ਹਰਿ ਥਾਂਇ ਸਹਾਈ ਹੋਇਗਾ, ਸਤਿ ਕਰਕੇ ਮਾਨਨਾ। ਬੈਸਾਖੀ ਸੇ ਅਗਲੇ ਦਿਵਸ ਸ੍ਰੀ ਕਰਤਾ ਪੁਰਖ, ਕੋਟ ਗੁਰੂ ਹਰਿ ਰਾਇ ਜੀ ਸੇ ਵਿਦਾ ਹੋਇ ਸਮੇਂ ਸਮੇਂ ਮਾਰਗ ਮੇਂ ਨਾਮ ਬਾਨੀ ਕਾ ਉਪਦੇਸ਼ ਦੇਤੇ ਹੂਏ ਦਿਹਲੀ ਨਗਰ ਮੇਂ ਜਾਇ ਪਹੁੰਚੇ। ਬਾਹਰ ਏਕ ਟੋਭੇ ਕੇ ਕਿਨਾਰੇ ਆਇ ਡੇਰਾ ਕੀਆ।'"

**ਬਾਬਾ ਰਾਮ ਰਾਇ ਤੇ ਔਰੰਗਜ਼ੇਬ ਦੀ ਮੁਲਾਕਾਤ** : ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ ਰਾਇ ਨੂੰ ਤੁਰਨ ਵੇਲੇ ਇਹ ਬਚਨ ਕੀਤਾ ਸੀ ਕਿ ਕਰਾਮਾਤਾਂ ਨਹੀਂ ਵਿਖਾਉਣੀਆਂ ਤੇ ਹਰ ਪੁੱਛ ਦਾ ਸੱਚਾ ਤੇ ਸਪਸ਼ਟ ਉੱਤਰ ਦੇਣਾ ਹੈ :

*ਜੋ ਪੂਛੇ, ਸੋ ਸੱਤ ਕਹਿ ਦੀਜੈ*
*ਕਛੁ ਕਰਾਮਾਤ ਪ੍ਰਗਟ ਨਹੀਂ ਕੀਜੈ।*
*ਸਿੱਧ ਪ੍ਰਗਟ ਕਰਨੀ ਜਗਤ ਨਹੀਂ ਸੰਤਨ ਕੋ ਕਾਮ।*
*ਨਿਹਕਾਰੀ ਨਿਰਭਗਤ ਸਦਾ, ਸ਼ਾਂਤ ਸਹਜਿ ਸੁਖ ਧਾਮ।੬।*

ਜਦੋਂ ਰਾਮ ਰਾਇ ਦਿੱਲੀ ਪਹੁੰਚੇ ਤਾਂ ਬਾਦਸ਼ਾਹ ਵਲੋਂ ਜ਼ਹਿਰ ਭਰੀ ਪੁਸ਼ਾਕ ਭੇਜੀ ਗਈ। ਰਾਮ ਰਾਇ ਨੇ "ਵਾਹਿਗੁਰੂ" ਸ਼ਬਦ ਦਾ ਉਚਾਰਨ ਕਰਕੇ ਉਹ ਪੁਸ਼ਾਕ ਪਹਿਨ ਲਈ, ਜ਼ਹਿਰ ਦਾ ਅਸਰ ਖਤਮ ਹੋ ਗਿਆ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ :

---

8. ਗੁਰੂ ਕੀਆਂ ਸਾਖੀਆਂ ਦੇ ਸੰਪਾਦਕ ਪਿਆਰਾ ਸਿੰਘ ਪਦਮ ਅਨੁਸਾਰ ਇਹ ਬੀੜ ਡੇਹਰਾਦੂਨ ਵਿਖੇ ਸੁਰੱਖਿਅਤ ਹੈ। ਸੰਮਤ ਇਉਂ ਲਿਖਿਆ ਹੈ : 'ਸੰਮਤ ੧੭੧੬ ਵਰਖੇ ਮਾਂਹ ਵੈਸਾਖ ਵਦੀ ੧ (ਇਕ) ਦੇ ਦਿਨ ਗ੍ਰੰਥ ਲਿਖਾ)।
9. ਸੂਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੪੬
10. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੯

*ਬਸਤ੍ਰ ਬਨਾਇ ਕਾਤਲ ਬਿਖਲਾਇਆ।*
*ਸ੍ਰੀ ਕਰਤਾ ਪੁਰਖ ਪੁਸ਼ਾਕ ਪਠਾਇਆ।੧੯।*
*ਦੇਖ ਪੁਸ਼ਾਕ ਮੁਸਕਾਇ ਪ੍ਰਭ, ਲੀਨੀ ਅੰਗ ਲਗਾਏ।*
*ਜਿਉ ਬਾਵਨ ਬਿਸੀਅਰ ਲਗੇ, ਮਿਟੇ ਗਰਲ ਸੁਖ ਪਾਏ।੨੦।*[11]

ਔਰੰਗਜ਼ੇਬ ਇਸ ਕਰਾਮਾਤ ਤੋਂ ਬੜਾ ਪ੍ਰਭਾਵਿਤ ਹੋਇਆ। ਮਹਿਮਾ ਪ੍ਰਕਾਸ਼ ਵਿਚ ਗਿਆਰਾ, ਸ੍ਰੀ ਗੁਰ ਪਰਤਾਪ ਸੂਰਜ ਗ੍ਰੰਥ ਵਿੱਚ ੪੦। ਤਵਾਰੀਖ਼ ਗੁਰੂ ਖ਼ਾਲਸਾ ਵਿਚ ੭੨ ਤੇ "ਗੁਰੂ ਕੀਆਂ ਸਾਖੀਆਂ" ਵਿਚ ੫ ਕਰਾਮਾਤਾਂ ਦਾ ਜ਼ਿਕਰ ਮਿਲਦਾ ਹੈ। ਸਾਰੀਆਂ ਕਰਾਮਾਤਾਂ ਦਾ ਜ਼ਿਕਰ ਕਰਨਾ ਸੰਭਵ ਨਹੀਂ, ਪਰ ਜ਼ਹਿਰੀਲੀ ਪੁਸ਼ਾਕ ਤੋਂ ਬਿਨਾਂ ਡੂੰਘੇ ਖੂਹ ਤੇ ਬੈਠ ਜਾਣ ਦੀ ਕਹਾਣੀ ਗੁਰੂ ਕੀਆਂ ਸਾਖੀਆਂ ਵਿਚ ਇੰਝ ਲਿਖੀ ਹੈ : "ਕਾਜ਼ੀ ਸੇ ਪੂਛ ਇਨ ਕਾ ਆਸਨ ਏਕ ਗਹਿਰੇ ਕੂੰਏਂ ਕੇ ਉਪਰ ਲਗਾਇ ਦੀਆ। ਸ੍ਰੀ ਰਾਮ ਰਾਇ ਜੀ ਮੁਸਕਾਏ, ਜਾਨਾ ਕਿ ਇਸ ਮੇਂ ਭੀ ਕਪਟ ਹੈ। 'ਸਤਿਨਾਮ' ਕਹਿ ਕੇ ਏਸ ਲਗੇ ਆਸਨ ਤੇ ਆਏ ਬੈਠੇ। ਆਸਨ ਸੁਮੇਰ ਪਰਬਤ ਕੀ ਤਰੰਹਿ ਅਚੱਲ ਹੋਇ ਗਿਆ। ਇਹ ਇਨ ਕੀ ਦੂਜੀ ਅਜ਼ਮਤ ਥੀ।"[12] ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ :—

*ਅਜਕੋ ਜਿਵਾਇ, ਬੈਠੇ ਕੂਪ ਪਰ ਜਾਇ,*
*ਫੱਲ ਮੱਕੇ ਤੇ ਸੰਗਾਇ, ਹਿਤੂ ਬੇਗਮ ਬਤਾਈਐ।*
*ਪਦਮਨੀ ਆਨਿ, ਚੰਦ ਦੂਜੇ ਅਸਮਾਨ ਭਯੋ,*
*ਤੋਸ਼ੇ ਖਾਨੇ ਥਾਨ ਕਰਿ ਗਿਨਤੀ ਸਨਾਈਐ।*
*ਕੋਹਰੀ ਅਖੋਰ ਕੋ, ਜਨਮ ਬਾਜ ਪੂਰਬਕੋ,*
*ਫਲ ਦੇਵ ਰੂਖਕੇ ਚਿਕਰ ਸਯਾਮਤਾਈਐ।*
*ਜਨਮਾ ਪੈ ਫਿਰੇ, ਓਰੇ ਹਰੇ, ਮਤਯ ਕਰੀ ਚਰੇ,*
*ਜੀਹ ਠਾਕ, ਤਾਰੇ ਦਿਨ, ਧਨ ਜੀਤ ਪਾਈਐ।*[13]

ਇਸ ਤਰ੍ਹਾਂ ਉਹਨਾਂ ਨੇ ਮੋਇਆ ਹੋਇਆ ਬੱਕਰਾ ਜ਼ਿੰਦਾ ਕਰਕੇ, ਖੂਹ ਉਪਰ ਵਿਛਾਈ ਚਾਦਰ ਤੇ ਅਡੋਲ ਬੈਠਕੇ, ਮੱਕੇ ਤੋਂ ਫਲ ਮੰਗਵਾਕੇ, ਹਰਮ ਵਿਚ ਬੇਗਮ ਦੇ ਕਾਰਜ ਕਰਨ ਦਾ ਵੇਰਵਾ ਦੇ ਕੇ, ਪਦਮਨੀ ਮੋਤੀ ਪੈਦਾ ਕਰਕੇ, ਆਕਾਸ਼ ਵਿਚ ਦੂਸਰਾ ਚੰਦ ਚੜ੍ਹਾ ਕੇ ਤੋਸ਼ੇ ਖਾਨੇ ਦੀ ਸਹੀ ਗਿਣਤੀ ਦੱਸ ਕੇ, ਸ਼ੇਰ ਦਾ ਖਾਲੀ ਹੱਥ ਵਾਰ ਰੋਕ ਕੇ, ਬਾਜ਼ ਦੀ ਪਿਛਲੇ ਜਨਮ ਦੀ ਕਹਾਣੀ ਦੱਸ ਕੇ, ਕਲਪ ਬ੍ਰਿਛ ਦੇ ਫਲ ਧਰਤੀ ਤੇ ਲਿਆ ਕੇ, ਕਾਜ਼ੀ ਦੀ ਚਿੱਟੀ ਦਾਹੜੀ ਨੂੰ ਰੁਮਾਲ ਫੇਰ ਕੇ ਕਾਲਾ ਕਰਕੇ, ਜਮਨਾ ਤੋਂ ਬਿਨਾਂ ਬੇੜੀ ਪਾਰ ਹੋਕੇ, ਮਸਤ ਹਾਥੀ ਤੇ ਸਵਾਰੀ ਕਰਕੇ, ਨਿੰਦਕ ਦੀ ਜੀਭ ਬੰਦ ਕਰਕੇ, ਦਿਨੇ ਆਕਾਸ਼ ਵਿਚ ਤਾਰੇ ਦਿਖਲਾਕੇ ਤੇ ਚੌਪੜ ਦੀ ਬਾਜ਼ੀ ਜਿੱਤ ਕੇ ਬਾਦਸ਼ਾਹ ਨੂੰ ਕਰਾਮਾਤਾਂ ਨਾਲ ਹੈਰਾਨ ਕਰ ਦਿੱਤਾ।

---

11. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੯
12. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੪੬
13. ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ, ਰਾਸ ੯, ਅੰਸ ੫੭

ਆਖੀਰ ਵਿਚ ਬਾਦਸ਼ਾਹ ਨੇ 'ਗੁਰੂ ਗ੍ਰੰਥ ਸਾਹਿਬ" ਵਿਚ ਇਕ ਸ਼ਬਦ ਬਾਰੇ ਪੁੱਛਿਆ। "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ :

"ਬਾਦਸ਼ਾਹ ਨੇ ਸ੍ਰੀ ਕਰਤਾ ਪੁਰਖ ਸੇ ਪੂਛਾ, ਪੀਰ ਜੀ—ਹਮੇਂ ਬਤਲਾਈਏ ਕਿ ਬਾਬਾ ਨਾਨਕ ਹਿੰਦੂ ਮੁਸਲਮ ਦੋਨੋਂ ਕਾ ਸਾਂਝਾ ਪੀਰ ਥਾ। ਉਨ੍ਹੇ ਐਸਾ ਫਿਕਰਾ ਕਿਉਂ ਕਹਾ ਜੈਸਾ ਕਿ ਹਰ ਰੋਜ਼ ਫਜ਼ਰੇ ਆਪੇ ਕੇ ਡੇਰੇ ਬੋਲਾ ਜਾਤਾ ਹੈ। ਇਸਮੇਂ ਆਪ ਹਮਾਰੀ ਨਿਸ਼ਾ ਕਰੀਏ, ਉਸਕੇ ਅਲਫਾਜ਼ ਯੇ ਹੈਂ :

*ਸਲੋਕ ਮਹਲਾ ੧ ॥*
*ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮ੍ਹਿਆਰ॥*
*ਘੜਿ ਭਾਂਡੇ ਇਟਾ ਕੀਆਂ, ਜਲਦੀ ਕਰੇ ਪੁਕਾਰ॥*
*ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ॥*
*ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥੨॥*[14]

ਬਾਬਾ ਜੀ ਨੇ ਬਾਦਸ਼ਾਹ ਸੇ ਸੁਨਕੇ ਸੁਤੇ-ਸੁਭਾ ਇੰਜ ਬਚਨ ਕੀਆ ਕਿ ਬਾਬਾ ਨਾਨਕ ਜੀ ਨੇ ਸੱਚ ਕਹਾ ਹੈ—ਉਹ ਕਦਾਚਿਤ ਕੂੜ ਨਹੀਂ ਸੀ ਅਲਾਪਦੇ। ਬਾਦਸ਼ਾਹ ਇਸ ਕਹੇ ਸ਼ਿਅਰ ਕਾ ਮਾਯਨਾ ਤੁਝੇ ਸਮਝਾਤਾ ਹੂੰ, ਦੇਖੀਏ ਜਿਹੜਾ ਪਾਕ ਮੁਸਲਮੀਨ—ਉਸ ਲਾਸ਼ਰੀਕ ਖ਼ੁਦਾ ਕੋ ਪਹੁੰਚਾ ਹੈ, ਉਸਕੀ ਮਾਟੀ ਨਹੀਂ ਜਲੈਗੀ।"[15]

ਮਹਿਮਾ ਪ੍ਰਕਾਸ਼ ਵਿਚ ਇਸ ਵਾਰਤਾਲਾਪ ਨੂੰ ਵਧੇਰੇ ਸਪਸ਼ਟ ਕਰਕੇ ਲਿਖਿਆ ਹੈ। ਰਾਮ ਰਾਇ ਨੇ ਇੰਝ ਉੱਤਰ ਦਿੱਤਾ :

*ਸ੍ਰੀ ਪ੍ਰਭ ਜੀ ਕਹਾ ਸਹਿਜ਼ ਸੁਭਾਇ।*
*ਕਾਹੇ ਸੁਨ ਮਨ ਗਿਲਾ ਕਰਾਇ।*
*ਮੁਸਲਮਾਨ ਪਾਕ ਨਹੀਂ ਜਲੇ।*
*ਬੇਈਮਾਨ ਜਲ ਖਾਕ ਸੋ ਮਿਲੇ।੫੪।*[16]

ਬਾਬਾ ਰਾਮ ਰਾਇ ਜੀ ਵਲੋਂ ਦਿੱਤੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਦੀ ਇਹ ਵਿਆਖਿਆ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਚੰਗੀ ਨ ਲੱਗੀ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ[17] :—

*ਯਹ ਚਰਚਾ ਸੁਨੀ ਗੁਰੂ ਹਰਿ ਰਾਇ।*
*ਸੁਨ ਦੀਆ ਕੋਪ, ਨਹੀਂ ਬਚਨ ਸੁਖਾਇ।*
*ਕਰਤਾ ਪੁਰਖ ਤਹ ਸਿੱਧ ਪ੍ਰਗਟਾਈ।*
*ਕਿਉਂ ਮਾਟੀ ਜਲਤੀ ਨਹੀਂ ਦਿਖਾਈ।੫੫।*
*ਯਹਿ ਸਤਿਗੁਰ ਬਚਨ ਕਾਹੋ ਕੋ ਟਾਰਾ।*
*ਅਬ ਮੋ ਕੇ ਨਹੀਂ ਲਗੇ ਪਿਆਰਾ।*
*ਲਿਖ ਹੁਕਮਨਾਮਾ ਸਤਿਗੁਰ ਪਠਾਇਆ।*
*ਤੁਮ ਭਲਾ ਨਹੀਂ ਕੀਆ, ਹਮ ਕੋ ਨਹੀਂ ਭਾਇਆ।੫੬।*

---

14. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਆਸਾ ਮਹਲਾ ੧, ਪੰ. ੪੬੬
15. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ ੪੯
16. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੯
17. ਉਹ, ਸਾਖੀ ੧੯

"ਗੁਰੂ ਕੀਆਂ ਸਾਖੀਆਂ" ਵਿਚ ਇਹ ਵੇਰਵਾ ਵਿਸਥਾਰ ਨਾਲ ਲਿਖਿਆ ਹੈ :—

"ਭਾਈ ਗੁਰਦਾਸ, ਕਲਿਆਨਾਂ ਆਦਿ ਜਿਹੜੇ ਮੁਖੀਏ ਸਿੱਖ ਬਾਬਾ ਜੀ ਕੇ ਗੈਲ ਥੇ, ਉਨ੍ਹੇ ਇਹ ਦੀਆ ਅਰਥ ਨਾ ਸੁਖਾਇਆ। ਜਬ ਬਾਬਾ ਜੀ ਵਾਪਸ ਅਪਨੇ ਡੇਰੇ ਚੰਦਰਾਵਲ ਖੇੜੇ ਆਏ ਤਾਂ ਇਨ੍ਹਾਂ ਸਿੱਖਾਂ ਹਾਥ ਬਾਂਧ ਬੇਨਤੀ ਕੀ, ਮਹਾਰਾਜ ! ਆਪ ਕਾ ਦੀਆ ਅਰਥ ਗੁਰਆਸ਼ੇ ਅਨੁਸਾਰ ਠੀਕ ਨਹੀਂ ਹੈ। ਆਗੇ ਸੇ ਸ੍ਰੀ ਰਾਮ ਰਾਇ ਨੇ ਕਹਾ, ਭਾਈ ਸਿੱਖੋ ! ਆਪ ਕਾ ਕਹਿਨਾ ਦਰੁਸਤ ਹੈ। ਯਿਹ ਹਮਾਰੇ ਸੇ ਬਡੀ ਭੂਲ ਹੂਈ ਹੈ ਜੋ ਹਮਨੇ ਅਰਥ ਕਾ ਅਨਰਥ ਕੀਆ ਹੈ।......ਦੀਵਾਨ ਦਰਘਾਂ ਮੱਲ, ਭਾਈ ਗੁਰਦਾਸ ਤੇ ਕਲਿਆਣਾ ਆਦਿ ਸਿੱਖਾਂ ਆਪਨਾ ਜ਼ਰੂਰੀ ਫਰਜ਼ ਸਮਝਕੇ ਸ੍ਰੀ ਕਰਤਾ ਪੁਰਖ ਜੀ ਕੀ ਆਗਿਆ ਪਾਇ ਕੀਰਤਪੁਰ ਜੀ ਸੇ ਲਿਖਾ। ਯਿਹ ਲਿਖੀ ਪਾਤੀ ਲੈਕੇ ਭਾਈ ਦਰੀਆ ਸਿੱਖ, ਮਾਰਗ ਕਾ ਪੰਧ ਮੁਕਾਇ, ਕੋਟ ਗੁਰੂ ਹਰਿ ਰਾਇ ਜੀ ਮੇਂ ਆਏ ਪਹੁੰਚਾ। ਇਸੇ ਦੀਵਾਨ ਦਰਘਾ ਮੱਲ ਆਦਿ ਸਿੱਖਾਂ ਦੀ ਦਈ ਪਾਤੀ ਸਤਿਗੁਰਾਂ ਅਗੇ ਮਸਤਕ ਟੇਕ ਕੇ ਜਾਇ ਰੱਖੀ। ਗੁਰੂ ਜੀ ਨੇ ਪਾਤੀ ਆਈ ਖੋਲ੍ਹਕੇ ਵਾਚੀ, ਵਾਪਸੀ ਲਿਖਾ, ਬੇਟਾ ਰਾਮ ਰਾਇ! ਤੇਰਾ ਕੀਆ ਅਰਥ ਇਹ ਸਹੀ ਨਹੀਂ !.......ਅਬ ਤੁਮ ਮੁਝੇ ਪਿਆਰੇ ਨਹੀਂ ਲਗਤੇ, ਆਪ ਸੇ ਯਿਹ ਹੋਈ ਭੂਲ ਬਖਸ਼ਨ ਜੋਗ ਨਹੀਂ।....ਇਹ ਲਿਖੀ ਪਾਤੀ ਭਾਈ ਦਰੀਆ ਲੈ ਕੇ, ਸਤਿਗੁਰਾਂ ਕੋ ਸੀਸ ਨਿਵਾਇ ਘੋੜੇ ਤੇ ਸਵਾਰ ਹੋਇ ਦਿਲੀ ਕੀ ਤਰਫ ਆਇਆ। ਮਾਰਗ ਕਾ ਪੰਧ ਮੁਕਾਇ ਦਿਹਲੀ-ਚੰਦਰਾਵਲ ਖੇੜੇ ਪਹੁੰਚ ਬਾਬਾ ਜੀ ਕੋ ਨਮਸਕਾਰ ਕਰਕੇ ਪਾਤੀ ਇਨਕੇ ਹਾਥ ਮੇਂ ਦਈ....ਦੀਵਾਨ ਦਰਘਾ ਮਲ ਸੇ ਬਚਨ ਹੂਆ...ਤਿਆਰੀ ਕਰੀਏ, ਅਸੀਂ ਪਿਤਾ ਗੁਰੂ ਜੀ ਕੇ ਪਾਸ ਜਾਨਾ ਹੈ। ਹਮ ਸੇ ਭਾਈ ਸਿਖੋ! ਬਡੀ ਅਵੱਗਿਆ ਹੋਈ ਹੈ...ਪਿਤਾ ਗੁਰੂ ਜੀ ਕੀ ਦਰਗਾਹ ਮੇਂ ਜਾਇ ਕੇ ਇਸ ਹੁਈ ਭੂਲ ਕੋ ਬਖਸ਼ਾਨਾ ਹੈ.....ਡੇਰੇ ਆਏ ਅਗਲੇ ਦਿਵਸ ਬਾਬਾ ਜੀ ਨੇ ਬਾਦਸ਼ਾਹ ਸੇ ਵਿਦਾਇਗੀ ਲੈ ਮਦਰ ਦੇਸ਼ ਜਾਨੇ ਕੀ ਤਿਆਰੀ ਕੀ।....ਦਿਹਲੀ ਸੇ ਸਨੇ ਸਨੇ ਮਾਰਗ ਕਾ ਪੰਧ ਮੁਕਾਇ ਰੋਪਰ ਨਗਰੀ ਕੇ ਪਾਸ ਕੋਟ ਪਠਾਨਾਂ (ਕੋਟਲਾ ਬਾਰਾਂ ਕੋਸ ਰਹਿ ਗਿਆ ਥਾ। ਗੁਰੂ ਕਿਆਂ ਕਾ ਘੋੜਾ ਅੜੀ ਕਰ ਖਲਾ, ਪਾਸ ਥੀਂ ਭੀਈ ਦਰੀਏ ਸਿੱਖ ਨੇ ਇਸੇ ਛਿਛਕੇਰਾ, ਘੋੜੇ ਨੇ ਆਗੇ ਸੇ ਸਿਰ ਹਿਲਾਇਆ....ਸ੍ਰੀ ਕਰਤਾ ਪੁਰਖ ਬੈਰਾਗ ਮੇਂ ਆਇ ਗਏ। ਘੋੜੇ ਸੇ ਉਤਰ ਸਭ ਕੀ ਤਰਫ ਦੇਖਾ, ਬਚਨ ਹੂਆ, ਅਸਾਂ ਏਥੇ ਹੀ ਠਹਿਰਨਾ ਹੈ, ਸਾਨੂੰ ਆਗੇ ਜਾਨੇ ਕਾ ਹੁਕਮ ਨਹੀਂ....ਅਸਾਂ ਉਸ ਰਾਜ਼ਕ ਕੀ ਰਜਾਇ ਮੇਂ ਚਲਨਾ ਹੈ, ਦੇਖੀਏ ਕਿਆ ਰੰਗ ਖਿਲਾਤਾ ਹੈ।"[18]

ਭੱਟ ਵਹੀ ਵਿਚ ਵੀ ਲਿਖਿਆ ਹੈ : "ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਜੀ ਮਹਿਲ ਸਤਮੇਂ ਕਾ ਪੋਤਾ ਗੁਰਦਿੱਤਾ ਜੀ ਕਾ ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ। ਬੰਸ ਗੁਰੂ ਅਰਜਨ ਜੀ ਕੀ ਸੂਰਜ ਬੰਸੀ ਗੋਸ਼ਲ ਗੋਤਰਾ ਸੋਢੀ ਖੱਤਰੀ, ਬਾਸੀ ਕੀਰਤਪੁਰ ਰਾਜ ਕਹਿਲੂਰ ਸੰਮਤ ਸਤਰਾਂ ਸੈ ਅਠਾਰਾਂ ਕ੍ਰਿਸ਼ਨਾ ਪੱਖ ਜੇਠ ਮਾਸੇ ਬਦੀ ਪੰਚਮੀ ਕੋ ਦੇਹਲੀ ਸੇ ਕੋਟ ਪਠਾਨਾਂ ਰੋਪਰ ਮੇਂ ਆਏ। ਗੁਰੂ ਰਾਮ ਰਾਇ ਜੀ ਨੇ ਘੋੜੇ ਕੀ ਲਗਾਮ

18. ਉਹੀ, ਪੰਨਾ. ੪੦-੪੧

ਹਿਲਾਈ, ਘੋੜਾ ਅਗੀ ਕਰ ਖਲਾ, ਗੈਲ ਦਗ ਰਹੀ ਏਕ ਰੋਰਾਂ ਕੀ ਭਾਠੀ ਤੇ ਜਾਇ ਚਢਾ....''[19]

ਬਾਬਾ ਰਾਮ ਰਾਇ ਜੀ ਨੇ ਦੀਵਾਨ ਦਰਘਾ ਮੱਲ ਨੂੰ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਚਿੱਠੀ ਦੇ ਕੇ ਭੇਜਿਆ ਤੇ ਗੁਰੂ ਜੀ ਤੋਂ ਅਗਲਾ ਹੁਕਮ ਪੁਛਿਆ। ਅਗਲੇ ਦਿਨ ਦੀਵਾਨ ਦਰਘਾ ਮੱਲ ਤੇ ਬਿਨਾਂ ਉਪੱਲ ਗੁਰੂ ਜੀ ਦੀ ਚਿੱਠੀ ਲੈ ਕੇ ਆਏ। ਲਿਖਿਆ ਸੀ.... "ਤੇਰਾ ਕੀਆ ਅਰਥ ਹਮੇਂ ਨਹੀਂ ਸੁਖਾਇਆ। ਅਬ ਤੁਸੀਂ ਮੁਝੇ ਪਿਆਰੇ ਨਹੀਂ ਲਾਗਤੇ, ਪਾਤੀ ਮਿਲਨ ਸਮੇਂ ਜਿਸ ਪਾਸੇ ਆਪ ਕਾ ਮੂੰਹ ਹੋਏ....ਇਕੇਲੇ ਉਸੀ ਪਾਸੇ ਚਲੇ ਜਾਨਾਂ, ਯਹਾਂ ਨਹੀਂ ਆਨਾ।''[20]

ਬਾਬਾ ਰਾਮ ਰਾਇ ਦਾ ਗੁਰੂ ਹਰਿ ਰਾਇ ਸਾਹਿਬ ਜੀ ਦਾ ਪੱਤਰ ਮਿਲਣ ਸਮੇਂ ਲਾਹੌਰ ਵੱਲ ਮੂੰਹ ਸੀ, ਉਹ ਲਾਹੌਰ ਭਾਵ ਲਵਪੁਰ ਵਲ ਚਲਾ ਗਿਆ। ਉਧਰੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਲਾਹੌਰ ਦੀ ਸੰਗਤ ਵੱਲ ਹੁਕਮਨਾਮਾ ਲਿਖ ਭੇਜਿਆ "ਕਿ ਮੇਰਾ ਸਿੱਖ ਕਰਤਾ ਪੁਰਖ ਕੋ ਕੌਡੀ, ਦਮੜੀ, ਧੇਲਾ ਪੈਸਾ ਕਾਈ ਭੇਟਾ ਨਾ ਦਏ। ਜਿਹੜਾ ਸਿੱਖ ਐਸਾ ਕਰੇਗਾ, ਉਹ ਮੇਰਾ ਸਿੱਖ ਨਹੀਂ ਰਹੇਗਾ।''[21] ਮਹਿਮਾ ਪ੍ਰਕਾਸ਼ ਦਾ ਲੇਖਕ ਵੀ ਲਿਖਦਾ ਹੈ :—

*ਗੁਹ ਅਚਰਜ ਚਲਤ ਸਭ ਜਗਤ ਦਿਖਾਇਆ।*
*ਲਿਖ ਹੁਕਮਨਾਮਾ ਲਾਹੌਰ ਪਠਾਇਆ।੯੩।*
*ਜੋ ਕੋਈ ਮਮ ਸਿੱਖ ਕਹਾਵੈ।*
*ਮੇਰਾ ਬਚਨ ਕਬਹੂੰ ਨ ਟਰਾਵੈ।*
*ਪੈਸਾ ਕੌਡੀ ਮਮ ਅੰਸ ਜਹ ਹੋਇ।*
*ਨਹੀਂ ਕਰਤਾ ਪੁਰਖ ਕੋ ਦੇਵੈ ਕੋਇ।੯੪।*[22]

ਰਾਮ ਰਾਇ ਲਾਹੌਰ ਰਾਹੀਂ ਹੁੰਦਾ ਹੋਇਆ ਫਿਰ ਦਿੱਲੀ ਔਰੰਗਜ਼ੇਬ ਪਾਸ ਚਲਾ ਗਿਆ। ਗੁਰੂ ਹਰਿ ਰਾਇ ਨੇ ਰਾਮ ਰਾਇ ਨੂੰ ਗੁਰਗੱਦੀ ਦੇ ਅਯੋਗ ਕਰਾਰ ਦੇਕੇ ਗੱਦੀ ਆਪਣੇ ਛੋਟੇ ਲੜਕੇ ਨੂੰ ਦੇ ਦਿੱਤੀ। "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ ਕਿ ਬਾਬਾ ਰਾਮ ਰਾਇ ਨੂੰ ਦਿੱਲੀ ਆਇਆਂ ਕੁਝ ਸਮਾਂ ਹੀ ਹੋਇਆ ਸੀ ਕਿ ਗੁਰੂ ਹਰਿ ਰਾਇ ਜੀ ਬੈਕੁੰਠ ਧਾਮ ਪਿਆਨਾ ਕਰ ਗਏ। ਲਿਖਿਆ ਹੈ : "ਅਜੇ ਸ੍ਰੀ ਕਰਤਾ ਪੁਰਖ ਜੀ ਕੋ ਦਿਹਲੀ ਮੇਂ ਆਇਆਂ ਕੁਝ ਦਿਵਸ ਹੀ ਹੋਏ ਸੀ ਕਿ ਪੀਛੇ ਸ੍ਰੀ ਗੁਰੂ ਹਰਿ ਰਾਇ ਸੰਮਤ ਸਤਰਾਂ ਸੈ ਅਠਾਰਾਂ ਕਾਰਤਕ ਬਦੀ ਅਠੋਂ ਸ਼ਨੀਵਾਰ ਕੋ ਸ੍ਰੀ ਹਰਿ ਕ੍ਰਿਸ਼ਨ ਜੀ ਕੋ ਗੁਰਿਆਈ ਕਾ ਟੀਕਾ ਲਾਇ ਕੇ ਅਗਲੇ ਦਿਵਸ ਰਵੀਵਾਰ ਕੋ ਬੈਕੁੰਠ ਪਿਆਨਾ ਕਰ ਗਏ।''[23]

---

19. ਭੱਟ ਵਹੀ ਤਲਉਢਾ ਪਰਗਣਾ ਜੀਂਦਾ, ਖਾਤਾ ਬੰਝਰਉਤੇ ਕਾ।
20. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੨
21. ਉਹੀ, ਪੰ. ੫੩
22. ਬਾਵਾ ਸਰੂਪ ਦਾਸ, ਮਹਿਮਾ ਪ੍ਰਕਾਸ਼, ਸਾਖੀ ੧੯
23. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੭

ਸਪਸ਼ਟ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ ਰਾਇ ਨੂੰ ਔਰੰਗਜ਼ੇਬ ਦਾ ਖੁਸ਼ਾਮਦੀ ਬਣ ਜਾਣ ਕਰਕੇ ਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਦੀ ਟੂਕ ਬਦਲਣ ਕਾਰਨ ਗੱਦੀ ਤੋਂ ਵੰਚਿਤ ਕਰ ਦਿੱਤਾ ਸੀ। ਇਹ ਗੱਲ ਬਿਲਕੁਲ ਨਿਰਾਧਾਰ ਹੈ ਤੇ ਤੱਥਾਂ ਦੇ ਵਿਪ੍ਰੀਤ ਹੈ ਕਿ ਰਾਮ ਰਾਇ ਜੀ ਨੂੰ ਗੱਦੀ ਇਸ ਕਰਕੇ ਨਹੀਂ ਦਿੱਤੀ ਗਈ ਸੀ ਕਿ ਉਹ ਦਾਸੀ ਦਾ ਪੁੱਤਰ ਸੀ। ਇਹ ਵਿਚਾਰ ਇਤਿਹਾਸਕਾਰਾਂ ਵੱਲੋਂ ਰੱਦ ਹੋ ਚੁਕਿਆ ਹੈ। ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ ਰਾਇ ਦੇ ਵਤੀਰੇ ਤੇ ਖੁਸ਼ਾਮਦੀ ਸੁਭਾ ਕਰਕੇ ਹੀ ਰਾਮ ਰਾਇ ਨੂੰ ਗੱਦੀ ਦੇ ਅਯੋਗ ਸਮਝਿਆ। ਮੈਕਾਲਿਫ ਲਿਖਦਾ ਹੈ : ਗੁਰਿਆਈ ਸ਼ੇਰਨੀ ਦੇ ਦੁੱਧ ਵਾਂਗ ਹੈ ਜੋ ਸੁਨਹਿਰੀ ਕੱਪ 'ਚ ਹੀ ਸੰਭਾਲਿਆ ਜਾ ਸਕਦਾ ਹੈ। ਜੋ ਜੀਵਨਭਰ ਲਈ ਜ਼ਿੰਦਗੀ ਲੇਖੇ ਲਾ ਸਕੇ, ਉਹੀ ਗੁਰਗੱਦੀ ਦੇ ਯੋਗ ਹੈ। ਰਾਮ ਰਾਇ ਕਦੀ ਵੀ ਮੇਰੇ ਮੱਥੇ ਨਾ ਲੱਗੇ। ਉਹ ਔਰੰਗਜ਼ੇਬ ਦੇ ਦਰਬਾਰ 'ਚ ਜਾਵੇ ਤੇ ਧਨ ਇਕੱਠਾ ਕਰਦਾ ਫਿਰੇ।[24] ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ ਰਾਇ ਦੀ ਅਯੋਗਤਾ ਕਰਕੇ ਉਸਨੂੰ ਮੱਥੇ ਲਗਣ ਤੋਂ ਵਰਜਿਆ ਸੀ। ਤੇ ਹਰਿ ਕ੍ਰਿਸ਼ਨ ਜਿਸ ਬਾਰੇ ਕਿਹਾ ਗਿਆ ਹੈ "ਗੁਰੂ ਹਰਿ ਕ੍ਰਿਸ਼ਨ ਧਿਆਈਐ ਜਿਸ ਡਿੱਠੇ ਸਭਿ ਦੁੱਖ ਜਾਇ" ਨੂੰ ੫ ਅਕਤੂਬਰ (ਸ਼ਨੀਵਾਰ) ੧੬੬੧ ਨੂੰ[25] ਗੱਦੀ ਦੇਕੇ ਆਪ ੬ ਅਕਤੂਬਰ ੧੬੬੧ ਨੂੰ "ਬੈਕੁੰਠ ਪਿਆਨਾ" ਕਰ ਗਏ। ਰਾਮ ਰਾਇ ਆਪਣੇ ਚਾਚੇ ਧੀਰਮੱਲ ਤੇ ਗੁਰੂ ਹਰਿ ਗੋਬਿੰਦ ਦੇ ਤਾਏ ਪ੍ਰਿਥੀ ਚੰਦ ਵਾਂਗ ਮੁਗਲਾਂ ਦੇ ਢਹੇ ਚੜ੍ਹਕੇ ਗੁਰੂ ਘਰ ਵਿਰੁਧ ਸਾਜ਼ਿਸ਼ਾਂ 'ਚ ਰੁੱਝ ਗਿਆ।

24. Macauliffe, The Sikh Religion, p. 310.

25. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੭

# 8. ਗੁਰੂ ਹਰਿ ਰਾਏ ਸਾਹਿਬ ਵੱਲੋਂ ਬਖਸ਼ਿਸ਼ਾਂ

ਸਿੱਖੀ ਦੇ ਵਿਕਾਸ ਵਿਚ ਚਾਰ ਧੂਆਂ ਜਾਂ ਧੂਣਿਆਂ ਤੋਂ ਬਿਨਾਂ ਬਖਸ਼ਿਸ਼ਾਂ ਦਾ ਕਾਫੀ ਯੋਗਦਾਨ ਰਿਹਾ ਹੈ। ਬਾਬਾ ਸ੍ਰੀ ਚੰਦ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸੁਪੁੱਤਰ ਸਨ। ਉਹਨਾਂ ਨੇ ਸਿੱਖ ਧਰਮ ਵਿਚ ਵੱਖਰਾ ਉਦਾਸੀ ਪੰਥ ਚਲਾਇਆ। ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਦੇ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਜੋ ਗੁਰੂ ਹਰਿ ਰਾਇ ਦੇ ਪਿਤਾ ਸਨ, ਉਹ ਬਾਬਾ ਸ੍ਰੀ ਚੰਦ ਦੇ ਪਹਿਲੇ ਚੇਲੇ ਬਣੇ। ਬਾਬਾ ਗੁਰਦਿੱਤਾ ਜੀ ਦੇ ਚਾਰ ਚੇਲੇ ਸਨ—ਬਾਲੂ ਹਸਨਾ, ਅਲਮਸਤ, ਫੂਲਸ਼ਾਹ ਅਤੇ ਗੋਂਦਾ। ਇਹਨਾਂ ਦੇ ਨਾਮ ਤੇ ਚਾਰ ਧੂੰਏਂ ਪ੍ਰਸਿੱਧ ਹਨ।

ਇਹਨਾਂ ਦੇ ਨਾਲ ਹੀ ਕੁਝ ਬਖਸ਼ਿਸ਼ਾਂ ਦਾ ਜ਼ਿਕਰ ਆਉਂਦਾ ਹੈ। ਇਹਨਾਂ ਵਿਚੋਂ ਤਿੰਨ ਬਖਸ਼ਿਸ਼ਾਂ ਦਾ ਸੰਬੰਧ ਸ੍ਰੀ ਗੁਰੂ ਹਰਿ ਰਾਇ ਜੀ ਦੇ ਨਾਲ ਹੈ, ਇਕ ਦਾ ਸ੍ਰੀ ਗੁਰੂ ਤੇਗ ਬਹਾਦਰ ਨਾਲ ਤੇ ਦੋ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਵਲੋਂ ਜਿਹਨਾਂ ਸਿੱਖਾਂ ਨੂੰ ਬਖਸ਼ਿਸ਼ਾਂ ਕੀਤੀਆਂ ਗਈਆਂ, ਉਹ ਇੰਞ ਜਾਣੇ ਜਾਂਦੇ ਹਨ :—

(1) ਸੁਥਰੇ ਸ਼ਾਹੀ
(2) ਸੰਮਤ ਸਾਹਿਬੀਏ ਜਾਂ ਭਾਈ ਫੇਰੂ ਕੇ
(3) ਭਗਤ ਭਗਵਾਨੀਏ

ਸ੍ਰੀ ਗੁਰੂ ਤੇਗਬਹਾਦਰ ਜੀ ਨਾਲ ਮੀਹਾ ਸ਼ਾਹੀਏ, ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਜੀਤਮੱਲੀਏ ਤੇ ਬਖਤ ਮੱਲੀਏ ਸੰਬੰਧਿਤ ਹਨ।1

ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ "ਧੂਣਿਆਂ" ਦੇ ਮੁਖੀਆਂ ਨੂੰ ਸਿੱਖੀ ਦੇ ਪਰਚਾਰ ਲਈ ਵੀ ਜੋੜਿਆ ਤੇ ਕੁਝ ਹੋਰ ਨਾਮ-ਅਭਿਆਸੀ ਸਿੱਖਾਂ ਨੂੰ ਚੁਣਿਆ ਤੇ ਯੋਗ ਬਣਾਕੇ "ਬਖਸ਼ੀਸ਼ਾਂ" ਦੇਕੇ ਸਿੱਖੀ ਪਰਚਾਰ ਤੇ ਲਗਾਇਆ। ਉਪ੍ਰੋਕਤ ਤਿੰਨ ਬਖਸ਼ੀਸ਼ਾਂ ਵਾਲੇ ਉੱਘੇ ਸਿੱਖਾਂ ਨੇ ਦਿਲੀ, ਉੱਤਰ ਪ੍ਰਦੇਸ, ਬਿਹਾਰ ਤੇ ਲਹਿੰਦੇ ਪੰਜਾਬ ਦੇ ਲੰਮੇ ਖੇਤਰ ਵਿਚ ਸਿੱਖੀ ਦਾ ਭਰਪੂਰ ਪ੍ਰਚਾਰ ਕੀਤਾ।

ਪ੍ਰਿੰਸੀਪਲ ਸਤਿਬੀਰ ਸਿੰਘ ਨੇ ਮੀਹਾਂ ਸਾਹੀਏ ਤੇ ਬਖਤ ਮਲੀਏ ਤੇ ਜੀਤ ਮੱਲੀਆ ਦਾ ਜੋ ਸੰਬੰਧ ਗੁਰੂ ਹਰਗੋਬਿੰਦ ਸਾਹਿਬ ਨਾਲ ਜੋੜਿਆ ਹੈ, ਉਹ ਠੀਕ ਨਹੀਂ।[2] ਸਤਿਬੀਰ ਸਿੰਘ ਭਾਈ ਮੀਹਾ ਸਾਹਿਬ ਬਾਰੇ ਮਹਾਨ ਕੋਸ਼ ਦਾ ਹਵਾਲਾ ਦਿੰਦੇ ਹਨ, ਪਰ ਉਹਨਾਂ ਦਾ ਇਹ ਹਵਾਲਾ ਵੀ ਸਹੀ ਨਹੀਂ ਹੈ। ਇਸੇ ਤਰ੍ਹਾਂ ਸਤਿਬੀਰ ਸਿੰਘ ਦਾ ਦੀਵਾਨੇ, ਹੀਰਾ ਦਾਸੀਆਂ ਆਦਿ ਦੀਆਂ ਬਖਸ਼ਿਸ਼ਾਂ ਦਾ ਜ਼ਿਕਰ ਵੀ ਸਹੀ ਨਹੀਂ।[2A]

---

1. ਮਹਾਨਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਪੰਨਾ ੯
2. 2A ਸਤਿਬੀਰ ਸਿੰਘ, ਨਿਰਭਉ ਨਿਰਵੈਰ, ਪੰ. ੮੮-੮੯। ਚਰਚਾ ਲਈ ਵੇਖੋ ਮਹਾਨਕੋਸ਼, ਪੰ. 830 (ਬਖਤ ਮੱਲੀਏ), ਪੰ. ੯੭੩ (ਮੀਂਹਾ ਸ਼ਾਹੀ)

**ਭਗਤ ਭਗਵਾਨ** : ਭਗਤ ਭਗਵਾਨ ੧੭੦੭ ਬਿਕਰਮੀ (੧੬੫੦ ਈ.) ਨੂੰ ਪੰਜਾਬ ਆਇਆ। ਭਗਤ ਗਿਰ ਗੁਸਾਈਂ ਬੋਧ ਗਯਾ ਦੇ ਮਹੰਤ ਨੇ ਆਪਣੀ ਜਮਾਤ ਅਤੇ ਹੋਰ ਅਨੇਕ ਮਹੰਤਾਂ ਸਮੇਤ ਜੁਆਲਾ ਮੁਖੀ ਦੇ ਦਰਸ਼ਨਾਂ ਲਈ ਜਾਂਦੇ ਹੋਏ, ਰਾਹ ਵਿਚ ਗੁਰੂ ਜੀ ਦਾ ਜੱਸ ਸੁਣਕੇ ਕੀਰਤਪੁਰ ਆ ਡੇਰਾ ਲਾਇਆ[3]। ਮਨ ਵਿਚ ਵਿਚਾਰ ਆਇਆ ਕਿ ਜੇ ਗੁਰੂ ਜੀ ਅਵਤਾਰ ਹਨ ਤਾਂ ਉਸਨੂੰ ਵਿਸ਼ਨੂੰ ਜੀ ਦੇ ਸਰੂਪ ਵਿਚ ਦਰਸ਼ਨ ਹੋਣ। ਐਸਾ ਹੀ ਵਾਪਰਿਆ। ਦਰਸ਼ਨ ਕਰਕੇ ਸੁੱਧ-ਬੁੱਧ ਭੁੱਲ ਗਈ। ਦੀਖਿਆ ਮੰਗੀ ਤਾਂ ਗੁਰੂ ਹਰਿ ਰਾਇ ਸਾਹਿਬ ਜੀ ਨੇ ਕਿਹਾ ਕਿ ਤੁਸੀਂ ਜਿਸ ਦਰਸ਼ਨ ਦੀ ਸੱਧਰ ਲੈ ਕੇ ਆਏ ਹੋ, ਉਹ ਪੂਰੀ ਹੋਈ। ਹੁਣ ਤੁਸੀਂ ਬਾਬਾ ਸ੍ਰੀ ਚੰਦ ਦੇ ਪੜੋਤੇ[4] ਬਾਬਾ ਮਿਹਰਚੰਦ ਦੇ ਪਾਸ ਜਾਓ, ਕਿਉਂਕਿ ਭਗਵਾਨ ਗਿਰ ਦੀ ਇੱਛਾ ਭੇਖ ਲੈਣਾ ਸੀ ਤੇ ਸਾਥੀ ਸਾਧੂਆਂ ਨੂੰ ਨਾਲ ਰੱਖਣਾ ਲੋੜਦਾ ਸੀ। ਉਹ ਬਾਬਾ ਮਿਹਰਚੰਦ ਜੀ ਪਾਸ ਗਏ। ਉਹਨਾਂ ਆਖਿਆ, 'ਇਹ ਮੇਰੇ ਵੱਸ ਦੀ ਗੱਲ ਨਹੀਂ। ਸਭ ਵਡਿਆਈਆਂ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਹਨ। ਨਿਮ੍ਰਤਾ ਨਾਲ ਮੁੜ ਉਹਨਾਂ ਪਾਸ ਜਾਓ।" ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਉਹ ਮਿਹਰਚੰਦ ਪਾਸ ਗਿਆ। ਮਿਹਰਚੰਦ ਨੇ ਉਸਦਾ ਨਾਮ ਭਗਤ ਭਗਵਾਨ ਧਰ ਦਿੱਤਾ ਤੇ ਉਪਦੇਸ਼ ਦੇਕੇ ਫਿਰ ਗੁਰੂ ਜੀ ਪਾਸ ਭੇਜਿਆ। ਗੁਰੂ ਜੀ ਨੇ ਉਸਨੂੰ ਸਿੱਖ ਬਣਾਕੇ ਹੁਕਮ ਕੀਤਾ ਕਿ ਪੂਰਬ ਦੇਸ਼ ਜਾਕੇ ਸਿੱਖੀ ਦਾ ਪ੍ਰਚਾਰ ਕਰੇ।[5] ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਭਗਤ ਗਿਰ ਦਾ ਹਉਮੈ ਤਿਆਗ ਵੇਖਕੇ ਆਖਿਆ :

*ਆਗੇ ਆਓ, ਭਗਤਿ ਭਘਵਾਨ।*
*ਅਬ ਹੂਏ ਦਰਗਹ ਪਰਵਾਨ।*

... ... ... ... ...

*ਅਬ ਤਮ ਪੂਰਬ ਦੇਸ ਮੇ, ਜਾਓ ਕਰ ਉਪਦੇਸ਼।*
*ਸੁਨਤ ਬਚਨ ਸਭ ਕੋ ਦ੍ਰਿੜੇ, ਤੁਮ ਕੋ ਕਰੇ ਅਦੇਸ਼।*

... ... ... ... ...

*ਭਗਤ ਭਗਵਾਨ ਮੁਰ ਪਏ ਦਿਆਲਾ।*
*ਪੂਰਬ ਦੇਸ਼ ਤਿਨ ਕੀਆ ਨਿਹਾਲਾ।*

... ... ... ... ...

*ਤਖਤ ਹੁਕਮ ਲੈ ਕਾਰਜ ਕੀਜੈ।*
*ਤਬਿ ਉਪਦੇਸ਼ ਜਗਤ ਕਉ ਦੀਜੈ।*[6]

---

3. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੦
4. ਮਿਹਰਚੰਦ ਧਰਦਾਸ ਦਾ ਪੁੱਤਰ ਤੇ ਬਾਬਾ ਸ੍ਰੀ ਚੰਦ ਦੇ ਛੋਟੇ ਭਰਾ ਲਖਮੀ ਦਾਸ ਦਾ ਪੋਤਰਾ ਸੀ।
5. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੫ ਅਤੇ ਗਿਆਨੀ, ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਭਾਗ ੨, ੫੧੭੩
6. ਸੰਤੋਖ ਸਿੰਘ, ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ ੯, ਅੰਸ਼ ੮

ਕਿਹਾ ਜਾਂਦਾ ਹੈ ਕਿ ਪੂਰਬੀ ਭਾਰਤ ਵਿਚ ਭਗਤ ਭਗਵਾਨ ਦੇ ਉਪਦੇਸ਼ ਕਰਕੇ ਸਿੱਖੀ ਦਾ ਬਹੁਤ ਪ੍ਰਚਾਰ ਹੋਇਆ। ਉੱਤਰ ਪ੍ਰਦੇਸ ਤੇ ਬਿਹਾਰ ਵਿਚ ਤਿੰਨ ਸੌ ਤੋਂ ਵਧੀਕ ਧਰਮ ਅਸਥਾਨ ਇਸ ਬਖਸ਼ਿਸ਼ ਦੇ ਸਾਧੂਆਂ ਨੇ ਬਣਾਏ। ਜਿੱਥੇ ਜਿੱਥੇ ਗੁਰੂ ਨਾਨਕ ਦੇਵਜੀ ਦੇ ਚਰਨ ਪਏ ਸਨ, ਇਨ੍ਹਾਂ ਢੂੰਡ-ਢੂੰਡ ਅਸਥਾਨ ਬਣਵਾਏ। ਭਗਤ ਭਗਵਾਨ ਦੇ ੧੨ ਮੁਖੀ ਚੇਲਿਆਂ ਤੇ ੧੯ ਹੋਰ ਸੇਵਕਾਂ ਨੇ ਸਿੱਖੀ ਦਾ ਖੂਬ ਪ੍ਰਚਾਰ ਕੀਤਾ। ਭਗਤ ਭਗਵਾਨਾਂ ਦੀ ਬਖਸ਼ਿਸ਼ ਦੇ ਸਾਧੂਆਂ ਦਾ ਭੇਖ ਸਨਿਆਸੀਆਂ ਵਾਲਾ ਹੀ ਰਿਹਾ ਤੇ ਖੇਤਰ ਪੂਰਬੀ ਭਾਰਤ ਰਿਹਾ। ਇਸ ਸੰਪ੍ਰਦਾਯ ਦੇ ਉਦਾਸੀ ਸਾਧੂਆਂ ਦੀਆਂ ਲਗਭਗ ੩੭੦ ਗੱਦੀਆਂ ਪੂਰਬ ਵਿਚ ਹਨ।

2. ਸੁਥਰੇਸ਼ਾਹੀਏ : ਇਸ ਬਖਸ਼ੀਸ਼ ਦਾ ਮੋਢੀ ਸੁਥਰੇ ਸ਼ਾਹ ਸੀ। ਇਹ ਬਹਿਰਾਮਪੁਰ ਪਿੰਡ ਜ਼ਿਲ੍ਹਾ ਗੁਰਦਾਸਪੁਰ ਦੇ ਨਿਵਾਸੀ ਨੰਦੇ ਖੱਤ੍ਰੀ ਦੇ ਘਰ ਦੰਦਾਂ ਸਮੇਤ ਜੰਮਿਆ। ਜੋਤਸ਼ੀਆਂ ਦੇ ਕਹੇ ਤੇ ਮਾਪਿਆਂ ਨੇ ਇਸ ਨੂੰ ਕੁਸ਼ਗਣਾ ਸਮਝਕੇ ਬਾਹਰ ਸਿੱਟਾ ਦਿੱਤਾ. ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜਦੋਂ ਕਸ਼ਮੀਰ ਤੋਂ ਆ ਰਹੇ ਸਨ ਤਾਂ ਉਹਨਾਂ ਨੇ ਦਇਆ ਕਰਕੇ ਬਾਲਕ ਉਠਵਾ ਲਿਆ। ਬੜੇ ਯਤਨਾਂ ਨਾਲ ਪਾਲਿਆ ਤੇ ਨਾਉਂ ਸੁਥਰਾ ਰੱਖਿਆ। ਇਹ ਗੁਰੂ ਘਰ ਦਾ ਬੜਾ ਪ੍ਰੇਮੀ ਸੀ। ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਇਹ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ। ਇਸ ਦੇ ਹਾਸ ਰਸ ਦੀਆਂ ਅਨੇਕਾਂ ਕਹਾਣੀਆਂ ਪ੍ਰਸਿੱਧ ਹਨ। ਇਸ ਨੇ ਆਪਣੇ ਕ੍ਰਿਸ਼ਮਿਆਂ ਨਾਲ ਦਿੱਲੀ ਦੇ ਹਾਕਮਾਂ ਤੋਂ ਇਕ ਪੈਸਾ ਪ੍ਰਤੀ ਹੱਟੀ ਉਗ੍ਰਾਹੀ ਕਰਨ ਦਾ ਹੁਕਮ ਪ੍ਰਾਪਤ ਕੀਤਾ ਸੀ।[7] ਉਸਨੇ ਆਪਣੇ ਅਨੋਖੇ ਅੰਦਾਜ਼ ਵਿਚ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਤੇ ਫਿਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਮਨ ਜਿੱਤਿਆ। ਉਹਦੇ ਪਰਚਾਰ ਦਾ ਢੰਗ ਵੀ ਨਿਰਾਲਾ ਹੀ ਸੀ। ਇਕ ਸਮੇਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਦਰਬਾਰ ਵਿਚ ਭੀੜ ਲੱਗੀ ਹੋਈ ਸੀ। ਇਸ ਨੇ ਠੀਕਰੀਆਂ ਦੀ ਭਰੀ ਬੋਰੀ ਲਈ ਤੇ ਅੱਗੇ ਹੋਕੇ ਕਹਿਣ ਲੱਗਾ, "ਰਾਹ ਦਿਉ, ਭੇਟਾ ਕਰਨੀ ਹੈ।" ਜਦ ਗੁਰੂ ਸਾਹਿਬ ਦੇ ਹਜ਼ੂਰ ਗਿਆ ਤਾਂ ਉਹ ਬੋਰੀ ਨੂੰ ਹੀ ਮੱਥਾ ਟੇਕੀ ਜਾਵੇ। ਮਹਾਰਾਜ ਨੇ ਪੁੱਛਿਆ, "ਸੁਥਰਿਆ ਇਹ ਕੀ ਹੈ ?" ਉੱਤਰ ਦਿੱਤਾ, "ਇਸੇ ਸਦਕੇ ਤਾਂ ਤੇਰੇ ਦਰਸ਼ਨ ਹੋਏ ਹਨ। ਨਹੀਂ ਤੇ ਤੇਰੇ ਚਰਨਾਂ ਤੱਕ ਕੌਣ ਪੁੱਜਣ ਦੇਂਦਾ ?" ਉਸ ਵੇਲੇ ਗੁਰੂ ਸਾਹਿਬ ਨੇ ਹੁਕਮ ਕਰ ਦਿੱਤਾ ਕਿ ਕਾਰ ਭੇਟ ਤੋਸ਼ੇਖਾਨੇ ਤੇ ਰਸਦ ਲੰਗਰ 'ਚ ਪਾਈ ਜਾਵੇ ਤੇ ਦਰਸ਼ਨਾਂ ਲਈ ਕਿਸੇ ਨੂੰ ਨ ਰੋਕਿਆ ਜਾਵੇ।[7] ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਸੁਥਰੇ ਸ਼ਾਹ ਨੂੰ ਉਸਦੀ ਜੁਰਅੱਤ, ਅਡੋਲ ਸੁਰਤਿ ਤੇ ਪਵਿਤ੍ਰਤਾ ਵੇਖਕੇ ਇਕ ਬਖਸ਼ਿਸ਼ ਦਾ ਆਗੂ ਥਾਪਿਆ। ਗੁਰੂ ਦਾ ਹੁਕਮ ਪਾ ਕੇ ਭਾਈ ਸੁਥਰੇਸ਼ਾਹ ਨੇ ਪਹਾੜੀ ਰਿਆਸਤਾਂ, ਦਿੱਲੀ, ਕਸ਼ਮੀਰ ਤੇ ਬਲਖ ਬੁਖਾਰਾ ਤੱਕ ਸਿੱਖੀ ਦਾ ਝੰਡਾ ਝੁਲਾਇਆ। ਮੁਹਿਸਨ ਫਾਨੀ ਠੀਕ ਹੀ ਲਿਖਦਾ ਹੈ ਕਿ ਸੁਥਰੇ ਸ਼ਾਹ ਨੇ ਸਿੱਖੀ ਦੂਰ-ਦੂਰ ਤੱਕ ਫੈਲਾਈ।[9]

ਔਰੰਗਜ਼ੇਬ ਦੇ ਹੁਕਮ ਤੇ ਜਦੋਂ ਬਾਬਾ ਰਾਮ ਰਾਇ ਜੀ ਦਿੱਲੀ ਗਏ ਤੇ ਉਹਨਾਂ ਨੇ ਬਾਦਸ਼ਾਹ ਦੇ ਚੰਚਲ ਮਨ ਨੂੰ ਕਰਾਮਾਤਾਂ ਨਾਲ ਕਾਬੂ ਕਰ ਲਿਆ ਤਦ ਵੀ ਹਿੰਦੂਆਂ

---

7. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ. ੨੧੨
8. ਸਤਿਬੀਰ ਸਿੰਘ, ਨਿਰਭਉ ਨਿਰਵੈਰ, ਪੰ. ੮੬
9. ਮੁਬੀਦ ਅਹਦਿਸਤਾਨੀ, ਦਬਿਸਤਾਨਿ-ਮਜ਼ਾਹਬ।

ਪ੍ਰਤੀ ਉਸਦੇ ਮਨ ਵਿਚੋਂ ਘ੍ਰਿਣਾ ਖਤਮ ਨਹੀਂ ਸੀ ਹੋਈ। ਬਾਦਸ਼ਾਹ ਦੀ ਨੀਤੀ ਕਾਰਨ ਹਰ ਰਾਹ ਜਾਂਦੇ ਹਿੰਦੂ ਦੀ ਨਿਰਾਦਰੀ ਹੋਣ ਲਗੀ, ਹਿੰਦੂਆਂ ਦੇ ਘਰ ਲੁੱਟੇ ਜਾਣ ਲੱਗੇ। ਹਿੰਦੂਆਂ ਦੇ ਮੱਥੇ ਤੇ ਲਗੇ ਤਿਲਕ ਚੱਟਕੇ ਮੁਸਲਮਾਨ ਰੌਲਾ ਪਾ ਦਿੰਦੇ ਕਿ ਉਹ ਹੁਣ ਹਿੰਦੂ ਨਹੀਂ ਰਿਹਾ। ਹਿੰਦੂ ਤਿਲਕ ਲਾਕੇ ਭਰੇ ਬਾਜ਼ਾਰ ਫਿਰਨੋਂ ਹੱਟ ਗਏ ਸਨ।[10]

ਸੁਥਰੇ ਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਆਗਿਆ ਪਾਕੇ ਦਿੱਲੀ ਗਿਆ। ਉਹ ਹੱਥ ਵਿਚ ਡੰਡੇ ਲੈਕੇ ਸਤਿਗੁਰੂ ਦਾ ਜੱਸ ਗਾਇਆ ਕਰਦਾ ਸੀ। ਉਸਦੇ ਤਿੰਨ ਚਾਰ ਚੇਲੇ ਉਸਦੇ ਨਾਲ ਹੀ ਰਹਿੰਦੇ ਸਨ। ਦਿੱਲੀ ਜਾਕੇ ਸੁਥਰੇ ਸ਼ਾਹ ਨੇ ਮੱਥੇ ਤੇ ਮੈਲੇ ਦਾ ਟਿੱਕਾ ਲਾ ਲਿਆ ਤੇ ਗੁਰੂ ਜੱਸ ਕਰਦਾ ਤੇ 'ਰਾਮ ਰਾਮ' ਪੜ੍ਹਦਾ ਮਸੀਤ ਅੱਗੋਂ ਲੰਘਕੇ ਬਾਜ਼ਾਰ ਵਿਚ ਫਿਰਨ ਲੱਗਾ। ਉਸਨੇ ਹੋਕਾ ਦਿੱਤਾ : "ਮੈਂ ਹਿੰਦੂ ਹਾਂ, ਮਥੇ ਤਿਲਕ ਲਾਕੇ ਫਿਰ ਰਿਹਾ ਹਾਂ, ਕੋਈ ਮਾਈ ਦਾ ਲਾਲ ਮੁਸਲਮਾਨ ਮੈਦਾਨ ਵਿਚ ਨਿੱਤਰੇ ਤੇ ਮੇਰੇ ਤਿਲਕ ਨੂੰ ਚੱਟ ਕੇ ਮੁਸਲਮਾਨ ਕਰੇ।"[11] ਮੁਸਲਮਾਨ ਬਹੁਤ ਸ਼ਰਮਿੰਦੇ ਹੋਏ। ਕਈ ਕ੍ਰੋਧਵਾਨ ਹੋਕੇ ਔਰੰਗਜ਼ੇਬ ਪਾਸ ਗਏ ਪਰ ਸੁਥਰੇ ਨੂੰ ਕਿਸੇ ਕੁਝ ਨਾ ਕਿਹਾ।

ਫਿਰ ਸੁਥਰੇ ਨੇ ਇਕ ਹੋਰ ਚਾਲ ਚੱਲੀ। ਦੋ ਲੰਮੇ ਜੁੱਤੇ ਤਿਆਰ ਕਰਵਾਏ। ਇਹ ਜੁੱਤੇ ਸਵਾ ਸਵਾ ਗਜ਼ ਦੇ ਸਨ। ਉਹ ਰਾਤ ਨੂੰ ਇਕ ਜੁੱਤਾ ਜਾਮਾ ਮਸਜਿਦ ਵਿਚ ਰੱਖ ਆਇਆ। ਸਵੇਰੇ ਕਾਜ਼ੀਆਂ ਨੇ ਇਹ ਮਸ਼ਹੂਰ ਕਰ ਦਿੱਤਾ ਕਿ ਖ਼ੁਦਾ ਮਸੀਤ ਵਿਚ ਰਾਤ ਨੂੰ ਨਮਾਜ਼ ਪੜ੍ਹਣ ਆਇਆ ਸੀ ਤੇ ਇਕ ਜੁੱਤੀ ਛਡ ਗਿਆ ਹੈ। ਬਾਦਸ਼ਾਹ, ਬੇਗਮਾਂ ਤੇ ਅਮੀਰ ਗਰੀਬ ਸਭ ਨੇ ਉਸ ਜੁੱਤੇ ਨੂੰ ਚੁੰਮਿਆ। ਦੂਜੇ ਦਿਨ ਸੁਥਰਾ ਸ਼ਹਿਰ ਵਿਚ ਉੱਚੀ ਉੱਚੀ ਹੋਕਾ ਦੇਣ ਲਗਾ ਤੇ ਨਾਲ ਇਕ ਜੁੱਤਾ ਬਾਂਸ ਤੇ ਟੰਗ ਕੇ ਕਹਿੰਦਾ ਜਾਵੇ, "ਮੇਰਾ ਇਕ ਜੁੱਤਾ ਤੇ ਮੈਲੇ ਦੀ ਹਾਂਡੀ ਕੋਈ ਚੁੱਕ ਕੇ ਲੈ ਗਿਆ ਹੈ, ਕਿਸੇ ਨੇ ਦੇਖੇ ਹੋਣ ਤਾਂ ਦੱਸ ਪਾ ਦਿਉ।" ਸਾਰੇ ਮੁਸਲਮਾਨ ਬਹੁਤ ਸ਼ਰਮਿੰਦਾ ਹੋਏ। ਉਹ ਸੁਥਰੇ ਨੂੰ ਪਕੜ ਕੇ ਔਰੰਗਜ਼ੇਬ ਦੇ ਦਰਬਾਰ ਵਿਚ ਲੈ ਗਏ। ਬਾਦਸ਼ਾਹ ਨੇ ਉਸਨੂੰ ਆਖਿਆ ਕਿ ਉਹ ਆਪਣੇ ਪੈਰ ਉਸ ਜੁੱਤੇ ਵਿਚ ਪਾ ਕੇ ਦਿਖਾਏ। ਸੁਥਰੇ ਨੇ ਐਸੇ ਪੈਰ ਵਧਾਏ ਕਿ ਉਹ ਸਵਾ ਗਜ਼ੀ ਜੁੱਤਾ ਮਸਾਂ ਹੀ ਉਸਦੇ ਪੈਰਾਂ ਵਿਚ ਪਿਆ। ਬਾਦਸ਼ਾਹ ਹੱਕਾ ਬੱਕਾ ਰਹਿ ਗਿਆ। ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਬਾਦਸ਼ਾਹ ਨੇ ਅੱਗੇ ਤੋਂ ਜੰਞੂ ਤੋੜਨੇ ਤੇ ਟਿੱਕੇ ਚੱਟਣੋਂ ਕਾਜ਼ੀਆਂ ਨੂੰ ਵਰਜ ਦਿੱਤਾ। ਅਤੇ ਸੁਥਰੇ ਬਾਰੇ ਇਕ ਹੁਕਮ ਜਾਰੀ ਕਰ ਦਿੱਤਾ ਕਿ ਉਸਨੂੰ ਹਰ ਦੁਕਾਨ ਤੋਂ ਵਿਆਹ ਸਮੇਂ ਅੱਠ ਆਨੇ ਮਿਲਿਆ ਕਰਨਗੇ। ਨਾਲ ਇਹ ਵੀ ਐਲਾਨ ਹੋਇਆ ਕਿ ਹਰ ਦੁਕਾਨ ਤੋਂ ਸੁਥਰੇ ਸ਼ਾਹ ਨੂੰ ਇਕ ਪੈਸਾ ਦਿੱਤਾ ਜਾਇਆ ਕਰੇਗਾ।[12]

ਸੁਥਰੇ ਸ਼ਾਹੀਆਂ ਨੂੰ ਪੈਸੇ ਮਿਲਣ ਦੀ ਸ਼ਰਤ ਤਾਂ ਕਾਇਮ ਰਹੀ ਪਰ ਹਿੰਦੂਆਂ ਨੂੰ ਤੰਗ ਨ ਕਰਨ ਦੀ ਗੱਲ ਔਰੰਗਜ਼ੇਬ ਥੋੜੇ ਦਿਨਾਂ ਪਿਛੋਂ ਹੀ ਭੁੱਲ ਗਿਆ। ਸੁਥਰੇ ਸਾਹੀਏ ਬਾਅਦ ਵਿਚ ਸਿੱਖੀ ਦੇ ਮਾਰਗ ਤੋਂ ਹੌਲੀ ਹੌਲੀ ਦੂਰ ਚਲੇ ਗਏ।

---

10. ਗਿਆਨੀ ਤਿਰਲੋਕ ਸਿੰਘ ਸੰਗ੍ਰਹਿ ਕਰਤਾ ਟੀਕਾ ਸੂਰਜ ਪ੍ਰਕਾਸ਼, ਪੰ. ੫੪੯
11. ਉਹੀ, ਪੰ. ੫੫੦
12. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੨੮

ਭਾਈ ਫੇਰੂ : ਇਹਨਾਂ ਦਾ ਜਨਮ ਅੰਬਮਾੜੀ ਪਿੰਡ ਵਿਚ ੧੬੪੦ ਈ. ਨੂੰ ਬਿੰਨੇ ਉੱਪਲ ਖੱਤਰੀ ਦੇ ਘਰ ਹੋਇਆ। ਮਾਪਿਆਂ ਨੇ ਇਹਨਾਂ ਦਾ ਨਾਮ ਸੰਗਤ ਰੱਖਿਆ। ਇਹ ੧੬੫੬ ਈਸਵੀ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਸਿੱਖ ਬਣਿਆ ਅਤੇ ਉਹਨਾਂ ਨੇ ਸੰਗਤ ਦਾ ਨਾਉਂ ਭਾਈ ਫੇਰੂ ਰੱਖਿਆ।[13]

ਪਿੰਡ ਅੰਬਮਾੜੀ ਲੰਮੇ ਦੇਸ਼ ਵਿਚ ਮੀਂਏ ਕੇ ਮੋੜ ਦੇ ਪਰਗਨਾ ਵਿਚ ਤਹਿਸੀਲ ਚੂਨੀਆ, ਲਾਹੌਰ ਜ਼ਿਲ੍ਹਾ ਵਿਚ ਹੈ। ਭਾਈ ਸੰਗਤ ਛੋਟੀ ਉਮਰ ਤੋਂ ਹੀ ਫੇਰੀ ਲਗਾ ਕੇ ਸਾਮਾਨ ਵੇਚਿਆ ਕਰਦਾ ਸੀ। ਜਦੋਂ ਉਸ ਕੋਲ ਕੁਝ ਗੰਜਾਇਸ਼ ਹੋਈ ਤਾਂ ਉਹ ਗੁਰੂ ਜੀ ਦੀ ਸ਼ੋਭਾ ਸੁਣਕੇ ਕੀਰਤਪੁਰ ਚਲਾ ਗਿਆ। ਕੀਰਤਪੁਰ ਵਿਚ ਭਾਈ ਭਗਤੂ ਗੁਰੂ ਹਰਿ ਰਾਇ ਸਾਹਿਬ ਜੀ ਦੇ ਖੇਤਾਂ ਵਿਚ ਵਾਢੀ ਕਰਵਾ ਰਹੇ ਸਨ ਤਾਂ ਭਾਈ ਸੰਗਤ ਆਪਣੇ ਘਿਉ ਦੇ ਪੀਪੇ ਲੱਦੀ ਜਾ ਰਿਹਾ ਸੀ। ਜਦੋਂ ਭਾਈ ਭਗਤੂ ਕਾਮਿਆਂ ਨੂੰ ਪਰਸ਼ਾਦੇ ਛਕਾ ਰਹੇ ਸਨ ਤਾਂ ਉਹਨਾਂ ਕਿਹਾ, "ਭਾਈ ਸਾਹਿਬ, ਸਾਡੀ ਮਿਹਨਤ ਵੱਲ ਵੇਖੋ, ਘਿਉ ਵੀ ਪਾ ਦਿਆ ਕਰੋ।" ਭਾਈ ਭਗਤੂ ਨੇ ਫੇਰੀ ਲਾਉਣ ਜਾ ਰਹੇ ਭਾਈ ਸੰਗਤਿ ਤੋਂ ਇਕ ਇਕ ਪਲੀ ਘਿਉ ਦੀ ਕਾਮਿਆਂ ਦੇ ਪ੍ਰਸਾਦਿਆਂ ਤੇ ਪੁਆਈ ਤੇ ਇਹ ਵੀ ਆਖਿਆ ਕਿ ਦਾਮ ਗੁਰੂ ਕੇ ਖਜ਼ਾਨਿਉ ਲੈ ਜਾਣਾ।[14]

ਅਗਲੇ ਦਿਨ ਭਾਈ ਸੰਗਤਿ ਜਦ ਫੇਰੀ ਲਾਉਣ ਲਈ ਫਿਰ ਤਿਆਰ ਹੋਏ ਤਾਂ ਵੇਖਿਆ ਕਿ ਕੁੱਪੇ ਵਿਚੋਂ ਘਿਉ ਰਤਾ ਵੀ ਘਟਿਆ ਨਹੀਂ ਸੀ। ਕਾਮਿਆਂ ਨੂੰ ਵਰਤਾਉਣ ਦੇ ਬਾਵਜੂਦ ਪੂਰਾ ਸੀ। ਭਾਈ ਸੰਗਤਿ ਗੁਰੂ ਜੀ ਦੀ ਅਜ਼ਮਤ ਤੋਂ ਪ੍ਰਭਾਵਿਤ ਹੋਇਆ ਤੇ ਉਹ ਭਾਈ ਭਗਤੂ ਕੋਲ ਜਾ ਕੇ ਕਹਿਣ ਲੱਗਾ ਕਿ "ਮੈਨੂੰ ਬਰਕਤਾਂ ਦੇ ਦਾਤੇ ਪਾਸ ਲੈ ਚੱਲੋ।"

ਜਦੋਂ ਉਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਗਏ ਤਾਂ ਭਾਈ ਭਗਤੂ ਨੇ ਕਿਹਾ, "ਭਾਈ ਸੰਗਤਿ ਸੇਵਾ ਤਾਂ ਚਿਰਾਂ ਤੋਂ ਕਰ ਰਿਹਾ ਹੈ ਪਰ ਹੁਣ ਸ਼ਰਧਾ ਧਾਰ ਕੇ ਤੁਹਾਡੇ ਦਰਸ਼ਨਾਂ ਨੂੰ ਆਇਆ ਹੈ।" ਗੁਰੂ ਮਹਾਰਾਜ ਨੇ ਕਿਹਾ ਕਿ ਇਹ ਸ਼ਰਧਾ ਦੀ ਦਾਤ ਤੁਹਾਨੂੰ ਫੇਰੀ ਲਾਉਂਦਿਆਂ ਹੀ ਮਿਲੀ ਹੈ, ਇਸ ਲਈ ਤੁਹਾਡਾ ਨਾਮ ਫੇਰੂ ਹੋਇਆ।

ਗੁਰੂ ਸਾਹਿਬ ਨੇ ਭਾਈ ਸੰਗਤਿ ਨੂੰ ਭਾਈ ਫੇਰੂ ਦਾ ਨਾਮ ਦੇਕੇ ਲੰਮੇ ਦੇਸ ਦਾ ਮਸੰਦ ਥਾਪ ਦਿੱਤਾ। ਗੁਰੂ ਜੀ ਨੇ ਕਿਹਾ :

*ਅਬ ਸਭਿ ਤਜ ਕਰ ਦੇਗ ਚਲਾਵਹੁ।*
*ਸਤਿਨਾਮ ਸਿਮਰਹੁ ਗੁਨ ਗਾਵਹੁ।*

ਭਾਈ ਫੇਰੂ ਨੇ ਲੰਮੇ ਦੇਸ਼ ਵਿਚ ਸਿੱਖੀ ਦਾ ਬਹੁਤ ਪਰਚਾਰ ਕੀਤਾ। ਉਹਨਾਂ ਦੇ ਗੱਦੀ ਨਸ਼ੀਨਾਂ ਨੂੰ "ਸੰਗਤਿ ਸਾਹਿਬ ਕੇ" ਵੀ ਆਖਿਆ ਜਾਂਦਾ ਰਿਹਾ ਹੈ।

---

13. ਭਾਈ ਕਾਨ੍ਹ ਸਿੰਘ ਨਾਭਾ, ਮਹਾਨਕੋਸ਼, ਪੰ. ੮੨੨

14. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ ਅਨੁਸਾਰ ਇਹ ਘਟਨਾ ਲਖੀ ਜੰਗਲ ਵਿਚ ਹੋਈ ਸੀ :

*ਲੱਖੀ ਜੰਗਲ ਦੇਸ਼ ਮੇਂ ਭਾਈ ਭਗਤੂ ਸਿੱਖ।*
*ਭਾਈ ਫੇਰੂ ਕੇ ਮਿਲਾਪ ਸੇ ਭਈ ਮੁਰ ਭਗਤਿ ਭਵਿੱਖ।*

(ਸਾਖੀ ਦਸਵੀਂ)

ਭਾਈ ਫੇਰੂ ਬੜੀ ਸ਼ਰਧਾ ਨਾਲ ਲੰਗਰ ਚਲਾਉਂਦੇ ਸਨ। ਇਕ ਦਿਨ ਇਕ ਗਰੀਬ ਸਿੱਖ ਉਸ ਸਮੇਂ ਆਇਆ, ਜਦੋਂ ਲੰਗਰ ਵਰਤ ਚੁਕਿਆ ਸੀ। ਭਾਈ ਫੇਰੂ ਨੇ ਉਸਨੂੰ ਇਕ ਮਿੱਸੀ ਰੋਟੀ ਲਿਆ ਕੇ ਦਿੱਤੀ। ਬਾਕੀ ਸਭ ਕੁਝ ਵਰਤ ਚੁਕਾ ਸੀ। ਮਹਿਮਾ ਪ੍ਰਕਾਸ਼ ਦਾ ਲੇਖਕ ਲਿਖਦਾ ਹੈ :[15]

*ਹੇ ਫੇਰੋ, ਲੰਗਰ ਕਾਣਾ ਦੀਆ।*
*ਖਾਈ ਪ੍ਰਸਾਦਿ ਮੈਂ ਤ੍ਰਿਪਤ ਨਥੀਆ।*
*ਅਉਰਨ ਕੋ ਤੁਮ ਰਸ ਕਸ ਦੀਨੋ।*
*ਹਮ ਦਈ ਏਕ ਨਿਰਧਨ ਸਿਖੁ ਚੀਨੋ।੧੪।*

ਭਾਈ ਫੇਰੂ ਨੇ ਸਿੱਖ ਨੂੰ ਬੇਨਤੀ ਕੀਤੀ ਕਿ ਉਹ ਲੰਗਰ ਨੂੰ ਕਾਣਾ ਨ ਕਹੇ, ਬੇਸ਼ਕ ਉਸਦੀ ਆਪਣੀ ਇਕ ਅੱਖ ਕਾਣੀ ਹੋ ਜਾਵੇ :

*ਤੁਮ ਬਖਸ਼ਿੰਦ ਗੁਰ-ਸਿੱਖ ਹੋ, ਇਹ ਬਚਨ ਫੇਰੋ ਹੋਇ ਦਿਆਲ।*
*ਮਮ ਏਕ ਆਖ ਕਾਣੀ ਕਰੋ, ਗੁਰ ਲੰਗਰ ਕਰੋ ਬਹਾਲ।੧੭।*

ਸਿੱਖ ਦੇ ਬਚਨਾਂ ਨਾਲ ਭਾਈ ਫੇਰੂ ਕਾਣਾ ਹੋ ਗਿਆ। ਫਿਰ ਉਹ ਜਦ ਸ਼੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਦਰਸ਼ਨਾਂ ਨੂੰ ਗਿਆ ਤਾਂ ਗੁਰੂ ਜੀ ਬੜੇ ਪ੍ਰਸੰਨ ਹੋਏ।

ਭਾਈ ਫੇਰੂ ਨੇ ਮੀਂਏ ਦੇ ਮੌੜ ਦੀ ਜੂਹ ਵਿਚ ਆਸਣ ਲਗਾ ਲਏ ਤੇ ਨਾਮ ਦਾਨ ਤੇ ਖਾਣ ਪਾਣ ਦਾ ਅਤੁੱਟ ਲੰਗਰ ਚਲਾ ਦਿੱਤਾ। ਜਦੋਂ ਦਸਵੇਂ ਪਾਤਸ਼ਾਹ ਨੇ ਮਸੰਦ ਪ੍ਰਥਾ ਬੰਦ ਕਰਨ ਦੇ ਹੁਕਮਨਾਮੇ ਭੇਜੇ ਤਾਂ ਭਾਈ ਫੇਰੂ ਵੀ ਹੋਰਾਂ ਵਾਂਗ ਗੁਰੂ ਦਰਬਾਰ ਬੁਲਾਏ ਗਏ। ਹੁਕਮਨਾਮਾ ਲਿਜਾਣ ਵਾਲਿਆਂ ਨੂੰ ਇਹ ਹਦਾਇਤ ਸੀ ਕਿ ਮਸੰਦਾਂ ਨੂੰ ਮੁਸ਼ਕਾਂ ਬੰਨ੍ਹ ਕੇ ਲਿਆਂਦਾ ਜਾਵੇ ਪਰ ਜਦ ਹੁਕਮਨਾਮਾ ਲਿਜਾਣ ਵਾਲਿਆਂ ਸਿੱਖਾਂ ਨੇ ਭਾਈ ਫੇਰੂ ਨੂੰ ਲੰਗਰ ਵਿਚ ਆਪ ਸੇਵਾ ਕਰਦਿਆਂ ਵੇਖਿਆ ਤਾਂ ਮੁਸ਼ਕਾਂ ਬੰਨਣ ਤੋਂ ਝਿਜਕਣ ਲਗੇ। ਭਾਈ ਸਾਹਿਬ ਨੇ ਕਿਹਾ ਕਿ ਗੁਰੂ ਸਾਹਿਬ ਦੇ ਹੁਕਮ ਦੀ ਅਵੱਗਿਆ ਨ ਕਰੋ। ਜਦੋਂ ਉਹਨਾਂ ਨੂੰ ਮੁਸ਼ਕਾਂ ਨਾਲ ਹੀ ਗੁਰੂ ਸਾਹਿਬ ਦੇ ਪੇਸ਼ ਕੀਤਾ ਗਿਆ ਤਾਂ ਗੁਰੂ ਸਾਹਿਬ ਨੇ ਭਾਈ ਫੇਰੂ ਦਾ "ਸੱਚੀ ਦਾੜ੍ਹੀ" ਕਹਿ ਕੇ ਸਤਿਕਾਰ ਕੀਤਾ।[16] ਗੁਰੂ ਸਾਹਿਬ ਨੇ ਉਹਨਾਂ ਨੂੰ 'ਸੰਗਤਿ ਸਾਹਿਬ' ਦਾ ਖਿਤਾਬ ਬਖਸ਼ਿਆ। ਇਸ ਦੀ ਸੰਪ੍ਰਦਾਯ ਦੇ ਉਦਾਸੀ ਸਾਧੂ "ਸੰਗਤ ਸਾਹਿਬ ਦੇ" ਅਖਵਾਉਂਦੇ ਹਨ।[17]

ਭਾਈ ਫੇਰੂ ਤੋਂ ਸਤਿਗੁਰ ਬਹੁਤ ਖੁਸ਼ ਸਨ। ਇਸ ਖੁਸ਼ੀ ਦਾ ਪ੍ਰਗਟਾਵਾ ਇਹਨਾਂ ਸ਼ਬਦਾਂ ਰਾਹੀਂ ਵਿਅਕਤ ਕੀਤਾ ਗਿਆ :

*ਭਾਈ ਫੇਰੂ ਤੇਰੀ ਸੁੱਚੀ ਦਾਹੜੀ।*
*ਭਾਈ ਫੇਰੂ ਤੇਰੀ ਸੇਵਾ ਗਾਹੜੀ।*

---

15. ਉਹੀ, ਸਾਖੀ ੮

16. Harbans Singh (C.Ed.) Encyelopaediay Sikhism, p. 334.

17. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ. ੮੨੨

*ਭਾਈ ਫੇਰੂ ਤੇਰੀ ਕਰਣੀ ਸਾਰੀ।*
*ਭਾਈ ਫੇਰੂ ਜਗ ਤੁਲਹਾ ਭਾਰੀ।*
*ਭਾਈ ਫੇਰੂ ਤੇਰੇ ਤੋਂ ਸਤਿਗੁਰ ਬਲਿਹਾਰੀ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਰਖ ਵਿਚੋਂ ਵੀ ਭਾਈ ਫੇਰੂ ਪੂਰੇ ਉਤਰੇ। ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਉੱਚ ਕੋਟੀ ਦੇ ਸਿੱਖ ਭਾਈ ਭਗਤੂ, ਭਾਈ ਰੂਪ ਚੰਦ ਆਦਿ ਦੀ ਸੰਗਤ ਮਾਣ ਕੇ ਉਹ ਸੱਚ ਮੁੱਚ ਹੀ ਉਹ ਪਾਰਸ ਹੋ ਗਏ ਸਨ। ਉਹ ਆਪਣੇ ਨਿੱਜ ਲਈ ਕੁਝ ਨਹੀਂ ਰੱਖਦੇ ਸਨ। ਉਹ ਲੰਗਰ ਚਲਾਉਂਦੇ ਸਨ ਤੇ ਜੋ ਕੁਝ ਬਚਦਾ ਸੀ, ਸੰਗਤ ਨਾਲ ਲੈ ਕੇ ਸਮੇਂ ਸਮੇਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਦਰਬਾਰ ਪਹੁੰਚ ਜਾਂਦੇ ਸਨ।

ਮਹਿਮਾ ਪ੍ਰਕਾਸ਼ ਤੇ ਸੂਰਜ ਪ੍ਰਕਾਸ਼ ਵਿਚ ਭਾਈ ਫੇਰੂ ਦੇ ਖ਼ਜ਼ਾਨੇ ਤੇ ਗੁਰੂ ਦੇ ਖਜ਼ਾਨੇ ਵਿਚ ਕੋਈ ਭਿੰਨ-ਭੇਦ ਨਹੀਂ ਦੱਸਿਆ ਗਿਆ।

ਮਹਿਮਾ ਪ੍ਰਕਾਸ਼ 'ਚ ਆਉਂਦਾ ਹੈ :—

*ਸ੍ਰੀ ਹਰਿ ਰਾਇ ਕਹਯੋ ਤਿਸ ਬੇਰਾ, ਮਮ ਖੀਸਾ ਖਰਚੋ ਕਰ ਤੇਰਾ।੩੨।*
*ਅਬ ਤੋ ਖੀਸਾ ਭੀ ਹੁਇ ਤੇਰੀ। ਕਰਹੁ ਦੇਗ ਸਤਿ ਸੰਗਤਿ ਹੋਰੀ।੩੩।*[18]

ਤੇ ਸੂਰਜ ਪ੍ਰਕਾਸ਼ ਵਿਚ ਵੀ ਇਹੋ ਭਾਵ ਦੁਹਰਾਏ ਗਏ ਹਨ :—

*ਬਨਯੋ ਦੀਨ ਫੇਰੂ ਪੁਨਿ ਕਹੇ।*
*ਖੀਸਾ, ਕਰ ਤਮਰੋ ਸਭ ਅਹੈ।*[19]

ਭਾਈ ਫੇਰੂ ਲਹਿੰਦੇ ਖੇਤਰ ਵਿਚ ਲੰਮਾ ਸਮਾਂ ਭੋਗ ਕੇ ਸਿੱਖੀ ਦੀ ਸੇਵਾ ਕਰਦੇ 1706 ਈ. ਨੂੰ ਗੁਰਪੁਰੀ ਪਿਆਨਾ ਕਰ ਗਏ।

**ਧੂਣੇ (ਧੂੰਏਂ)** : ਬਾਬਾ ਸ੍ਰੀ ਚੰਦ ਦੇ ਪਹਿਲੇ ਚੇਲੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ। ਉਹਨਾਂ ਦੇ ਚਾਰ ਚੇਲੇ ਸਨ : (1) ਬਾਲੂ ਹਸਨਾ (2) ਅਲਮਸਤ (3) ਫੂਲਸ਼ਾਹ (4) ਗੋਂਦਾ। ਇਹਨਾਂ ਦੇ ਨਾਮ ਨਾਲ ਹੀ "ਧੂਇਆਂ" ਦੀ ਪ੍ਰਸਿੱਧੀ ਹੋਈ। ਚਾਰ ਧੂਇਆਂ ਤੇ ਛੇ ਬਖਸ਼ਿਸ਼ਾਂ ਨੂੰ ਮਿਲਾਕੇ ਦਸ ਨਾਮੀ ਉਦਾਸੀ ਸਾਧੂ ਕਹੇ ਜਾਂਦੇ ਹਨ। ਛੇ ਬਖਸ਼ਿਸ਼ਾਂ ਨਾਲ ਚਾਰ "ਧੂਇਆਂ" ਵਾਲੇ ਮਹਾਂ ਪੁਰਖਾਂ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਸਮੇਂ ਵੀ ਸਿੱਖੀ ਦੇ ਪਰਚਾਰ 'ਚ ਵੱਡਾ ਯੋਗਦਾਨ ਪਾਇਆ।

**(1) ਆਲਮਸਤ** :[20] ਇਹ ਬਾਬਾ ਸ੍ਰੀ ਚੰਦ ਦਾ ਚੇਲਾ ਸੀ। ਉਹ ਕਮਲੀਆ ਅਤੇ ਗੋਦੜੀਆ ਕਰਕੇ ਵੀ ਜਾਣਿਆ ਜਾਂਦਾ ਹੈ। ਇਸ ਦਾ ਜਨਮ ਕਸ਼ਮੀਰ ਦੇ ਗੌੜ ਬ੍ਰਾਹਮਣ ਪਰਿਵਾਰ ਵਿਚ ੨੬ ਅਗਸਤ ੧੫੫੩ ਈ. ਨੂੰ ਹੋਇਆ। ਉਹ ਆਮ ਕਰਕੇ ਕੰਬਲ ਹੀ ਕੋਲ ਰੱਖਦਾ ਸੀ, ਜਿਸ ਕਰਕੇ ਉਸਨੂੰ 'ਕੰਬਲੀਆ' ਵੀ ਕਿਹਾ ਗਿਆ। ਉਹ ਘਰ ਬਾਰ ਛੱਡਕੇ ਪਹਿਲਾਂ ਬਾਬਾ ਸ੍ਰੀ ਚੰਦ ਕੋਲ ਡੇਰਾ ਬਾਬਾ ਨਾਨਕ ਆਇਆ ਤੇ ਬੱਕਰੀਆਂ ਚਾਰਕੇ ਬਾਬਾ ਨਾਨਕ ਦੇ ਦੇਹੁਰੇ ਦੀ ਸੇਵਾ ਕਰਦਾ ਰਿਹਾ। ਬਾਬਾ ਸ੍ਰੀ ਚੰਦ ਦੇ ਚਲਾਣੇ ਪਿਛੋਂ ਉਸਨੂੰ ਬਾਬਾ ਗੁਰਦਿੱਤਾ ਨੇ ਭਾਰਤ ਦੇ ਪੂਰਬੀ ਪ੍ਰਾਂਤਾਂ ਵਿਚ ਸ੍ਰੀ ਗੁਰੂ ਨਾਨਕ ਦਾ ਸੰਦੇਸ਼ ਤੇ ਉਪਦੇਸ਼ ਦੇਣ ਲਈ ਭੇਜਿਆ। ਪਹਿਲਾਂ ਉਹ ਪੁਰੀ (ਉੜੀਸਾ) ਗਿਆ ਤੇ

---

18. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼।

19. ਭਾਈ ਸੰਤੋਖ ਸਿੰਘ, ਗੁਰਪਰਤਾਪ ਸੂਰਜ ਗ੍ਰੰਥ।

20. Harbans Singh (Chief Edit) Encyclopaedia of Sikhism. p. 85-86.

੧੬੩੩ ਈ. ਵਿਚ ਨਾਨਕਮਤਾ ਪਹੁੰਚਿਆ (ਜੋ ਪਹਿਲਾਂ ਗੋਰਖਮਤਾ ਕਰਕੇ ਪ੍ਰਸਿੱਧ ਸੀ) ਤੇ ਯੋਗੀਆਂ ਨੂੰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੀ ਸਹਾਇਤਾ ਨਾਲ ਨਾਨਕਮਤੇ ਦੇ ਧਰਮ ਅਸਥਾਨ ਤੋਂ ਭਜਾਇਆ। ਭਾਈ ਅਲਮਸਤ ਉਸ ਤੋਂ ਪਿੱਛੋਂ ਨਾਨਕ ਮਤੇ ਹੀ ਰਿਹਾ, ਜਿੱਥੇ ਉਸਦਾ ੧੬੪੩ ਈ. ਵਿਚ ਚਲਾਣਾ ਹੋ ਗਿਆ।

ਬਾਬਾ ਅਲਮਸਤ ਦੇ ਅੱਠ ਚੇਲੇ ਸਨ। ਉਹਨਾਂ ਨੇ ਸ੍ਰੀ ਗੁਰੂ ਹਰਿ ਰਾਇ ਸਮੇਂ ਸਭ ਸਥਾਨਾਂ ਤੇ ਸਿੱਖ ਧਰਮ ਅਸਥਾਨ ਕਾਇਮ ਕੀਤੇ, ਜਿਹੜੇ ਥਾਵਾਂ ਦੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਸਮੇਂ ਯਾਤਰਾ ਕੀਤੀ ਸੀ।

(2) **ਬਾਲੂ ਹਸਨਾ**[21] : ਇਹ ਅਲਮਸਤ ਦਾ ਛੋਟਾ ਭਾਈ ਸੀ। ਇਸਦਾ ਜਨਮ ਵੀ ੧੩ ਨਵੰਬਰ ੧੫੬੪ ਨੂੰ ਕਸ਼ਮੀਰ ਵਿਚ ਹੀ ਹੋਇਆ। ਉਹ ੧੬੦੪ ਈ. ਵਿਚ ਅੰਮ੍ਰਿਤਸਰ ਆਇਆ। ਉਸਨੇ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਸਿਖਿਆ ਪ੍ਰਾਪਤ ਕੀਤੀ। ਉਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਸਦਾ ਹੀ ਨਾਲ ਰਹਿੰਦਾ ਤੇ ਉਹ ਸਦਾ ਹੱਸਦਾ ਰਹਿੰਦਾ ਸੀ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਉਸਦਾ ਨਾਮ ਇਸ ਕਰਕੇ ਹੀ "ਬਾਲੂ ਹੱਸਨਾ" ਰੱਖਿਆ। ਗੁਰੂ ਜੀ ਦੇ ਕਹਿਣ ਤੇ ਉਹ ਬਾਬਾ ਗੁਰਦਿੱਤਾ ਦਾ ਚੇਲਾ ਬਣਿਆ। ਬਾਬਾ ਗੁਰਦਿੱਤਾ ਨੇ ਉਸਨੂੰ ਸਿੱਖੀ ਦਾ ਪਰਚਾਰ ਕਰਨ ਲਈ ਪੋਠੋਹਾਰ ਦੇ ਇਲਾਕੇ ਵਿਚ ਨਿਯੁਕਤ ਕੀਤਾ। ਉਸਦਾ ਅਕਾਲ ਚਲਾਣਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ੨ ਦਸੰਬਰ ੧੬੬੦ ਈ. ਨੂੰ ਪਿਸ਼ਾਵਰ ਵਿਖੇ ਹੋਇਆ। ਉਸਦੇ ਚੇਲਿਆਂ ਨੇ ਪੰਜਾਬ, ਸਿੰਧ ਤੇ ਉੱਤਰ ਪੱਛਮੀ ਸੀਮਾ ਪ੍ਰਾਂਤ ਵਿਚ ਸਿੱਖ ਧਰਮ ਦਾ ਪ੍ਰਚਾਰ ਕੀਤਾ।

(3) **ਫੂਲਸ਼ਾਹ** : ਇਹ ਵੀ ਕਸ਼ਮੀਰੀ ਖੱਤ੍ਰੀ ਦਾ ਪੁੱਤਰ ਸੀ ਤੇ ਗੋਇੰਦ ਸ਼ਾਹ ਦਾ ਭਾਈ ਸੀ। ਇਸਦਾ ਜਨਮ ੧੫੬੩ ਈ. (੧੬੨੦ ਬਿਕਰਮੀ) ਵਿਚ ਹੋਇਆ। ਇਹ ੧੬੩੧ ਈ. ਨੂੰ ਬਾਬਾ ਗੁਰਦਿੱਤਾ ਦਾ ਚੇਲਾ ਬਣਿਆ। ਇਹ ਬੜਾ ਕਰਨੀ ਵਾਲਾ ਸੰਤ ਹੋਇਆ ਹੈ। ਇਹ ਉਦਾਸੀ ਸਾਧੂਆਂ ਦੇ ਇਕ ਧੂਏਂ ਦਾ ਮੁਖੀ ਬਣਿਆ। ਇਸਦਾ ਚਲਾਣਾ ਬਹਾਦਰਪੁਰ (ਜ਼ਿਲਾ ਹੁਸ਼ਿਆਰਪੁਰ) ਵਿਚ ੧੬੭੩ ਈ. (੧੭੩੦ ਬਿਕਰਮੀ) ਨੂੰ ਹੋਇਆ।[22]

4 **ਗੋਇੰਦ** : ਇਹ ਭਾਈ ਫੂਲਸ਼ਾਹ ਦਾ ਭਾਈ ਸੀ। ਇਸਦਾ ਜਨਮ ਕਸ਼ਮੀਰ ਵਿਚ ਸ੍ਰੀਨਗਰ ਵਿਖੇ ੨੭ ਜੂਨ, ੧੫੬੯ ਈ. (੧੬੨੬ ਬਿ.) ਨੂੰ ਹੋਇਆ। ਇਹ ਵੀ ੧੬੩੧ ਈ. ਨੂੰ ਬਾਬਾ ਗੁਰਦਿੱਤਾ ਦਾ ਚੇਲਾ ਬਣਿਆ। ਬਾਬਾ ਗੁਰਦਿੱਤਾ ਜੀ ਨੇ ਇਸਨੂੰ ਉਦਾਸੀਆਂ ਦੇ ਇਕ 'ਧੂੰਏਂ' ਦਾ ਮੁਖੀ ਥਾਪਿਆ। ਇਸਦਾ ਅਕਾਲ ਚਲਾਣਾ ੧੫ ਸਤੰਬਰ, ੧੬੪੯ ਈ. (੧੭੦੬ ਬਿਕਰਮੀ) ਨੂੰ ਫਲੌਰ ਵਿਚ ਹੋਇਆ।[23]

ਇਹਨਾਂ ਚਾਰ "ਧੂੰਇਆਂ" ਤੇ ੬ "ਬਖਸ਼ਿਸ਼ਾਂ" ਦੇ ਵਰੋਸਾਏ ਹੋਏ ਮਹਾਂ ਪੁਰਖਾਂ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਸਮੇਂ ਸਿੱਖੀ ਦਾ ਪੰਜਾਬ, ਦਿੱਲੀ, ਪੂਰਬੀ ਭਾਰਤ, ਕਾਬਲ, ਸਿੰਧ ਆਦਿ ਵਿਚ ਬਹੁਤ ਪਰਚਾਰ ਕੀਤਾ।

---

21. Ibid p. 268-69.
22. ਭਾਈ ਕਾਨ੍ਹ ਸਿੰਘ, ਮਹਾਨਕੋਸ਼, ਪੰ. ੮੧੨੯
23. ਉਹੀ ਪੰ. ੪੨੭ ਜਨਮ ਤਾਰੀਖਾਂ ਅਨੁਸਾਰ ਤਾਂ ਗੋਇੰਦ ਫੂਲਸ਼ਾਹ ਦਾ ਛੋਟਾ ਭਾਈ ਹੈ ਪ੍ਰੰਤੂ ਭਾਈ ਕਾਨ੍ਹ ਸਿੰਘ ਨੇ ਇਸਨੂੰ ਫੂਲਸ਼ਾਹ ਦਾ ਵੱਡਾ ਭਾਈ ਕਰਕੇ ਲਿਖਿਆ ਹੈ, ਵੇਖੋ ਮਹਾਨਕੋਸ਼, ਪੰ. ੮੧੯

# 9. ਸਿੱਖੀ ਸ਼ਰਧਾ ਦੀ ਸਿਖਰ

ਜਦ ਤੋਂ ਸ੍ਰਿਸ਼ਟੀ ਦੀ ਸਿਰਜਣਾ ਹੋਈ ਹੈ ਤਦ ਤੋਂ ਹੀ ਨਾਮ-ਅਭਿਆਸੀ ਤੇ ਅਕਾਲਪੁਰਖ ਉਤੇ ਸ਼ਰਧਾ ਰੱਖਣ ਵਾਲੇ ਤੇ ਹੱਕ ਹਲਾਲ ਦੀ ਕ੍ਰਿਤ ਕਰਨ ਵਾਲੇ ਮਹਾਂ ਪੁਰਖਾਂ ਦਾ ਜਨਮ ਹੁੰਦਾ ਆਇਆ ਹੈ। ਸਿੱਖ ਗੁਰੂ ਸਾਹਿਬਾਨ ਦੇ ਵਰੋਸਾਏ ਹੋਏ ਅਨੇਕਾਂ ਮਹਾਂ ਪੁਰਖਾਂ ਦਾ ਇਤਿਹਾਸ ਵਿਚ ਜ਼ਿਕਰ ਹੈ। ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਛੋਹ ਤੇ ਸਿੱਖਿਆ ਨਾਲ ਅਨੇਕਾਂ ਪੁਰਸ਼ ਧਰਮ ਤੇ ਸ਼ਰਧਾ ਦੀ ਸਿਖਰ ਪੌੜੀ ਤੇ ਜਾ ਪਹੁੰਚੇ। ਉਹਨਾਂ ਵਿਚੋਂ ਕੁਝ ਕੁ ਬਾਰੇ ਜਾਣਕਾਰੀ ਦੇਣੀ ਉਚਿਤ ਰਹੇਗੀ।

1. **ਭਾਈ ਪੁੰਗਰ :** ਭਾਈ ਪੁੰਗਰ ਜੀ ਤਿਆਗੀ ਮਹਾਂ ਪੁਰਖ ਸਨ। ਉਹ ਦਸਾਂ ਨਹੁੰਆਂ ਦੀ ਕ੍ਰਿਤ ਕਰਦਾ ਤੇ ਆਪਣੇ ਖੇਤਾਂ ਵਿਚ ਕਮਾਈ ਕਰਕੇ ਦਸਵੰਧ ਕੱਢਦਾ ਤੇ ਗੁਰੂ ਕੇ ਲੰਗਰ ਵੀ ਭੇਜਦਾ ਰਹਿੰਦਾ। ਇਕ ਦਿਨ ਉਸ ਪਾਸ ਇਕ ਸੰਤ ਆ ਗਿਆ। ਭਾਈ ਪੁੰਗਰ ਨੇ ਉਸ ਨੂੰ ਪ੍ਰਸ਼ਾਦ ਛਕਾਇਆ। ਉਹ ਸੰਤ ਬੜਾ ਖੁਸ਼ ਹੋਇਆ ਤੇ ਭਾਈ ਜੀ ਨੂੰ ਉਸ ਨੇ ਕਿਹਾ, "ਮੇਰੇ ਪਾਸ ਰਸਾਇਣ ਹੈ। ਉਸਦੀ ਵਰਤੋਂ ਨਾਲ ਸੋਨਾਂ ਬਣਾਉਣ ਦੀ ਜੁਗਤ ਸਿੱਖ ਲੈ।" ਭਾਈ ਜੀ ਨੇ ਸੰਤ ਵਲੋਂ ਦਿੱਤੀ ਰਸਾਇਣ ਰੱਖ ਲਈ। ਸਾਲ ਕੁ ਪਿਛੋਂ ਜਦੋਂ ਉਹ ਸੰਤ ਫਿਰ ਭਾਈ ਪੁੰਗਰ ਕੋਲ ਆਇਆ ਤਾਂ ਭਾਈ ਦਾ ਸੰਜਮ-ਸੰਤੋਖ ਵਾਲਾ ਜੀਵਨ ਵੇਖਕੇ ਕਹਿਣ ਲਗਾ : "ਕੀ ਤੁਸਾਂ ਮੇਰੇ ਦਿੱਤੇ ਹੋਏ ਰਸਾਇਣ ਦੀ ਵਰਤੋਂ ਨਹੀਂ ਕੀਤੀ ?" ਭਾਈ ਪੁੰਗਰ ਨੇ ਇਕ ਆਲੇ ਵਿਚ ਰੱਖੀ ਪੋਟਲੀ ਵੱਲ ਇਸ਼ਾਰਾ ਕਰਕੇ ਕਿਹਾ ਕਿ ਉਸਦੀ ਦਿੱਤੀ ਰਸਾਇਣ ਅਮਾਨਤ ਵਜੋਂ ਸਾਂਭੀ ਪਈ ਹੈ, ਲੈ ਜਾਓ। ਇਹ ਪਾਰਸ ਕਿਸੇ ਹੋਰਸ ਦੇ ਕੰਮ ਆਊ।" ਸੰਤ ਦੀ ਲਾਲਚੀ ਬਿਰਤੀ ਵੇਖਕੇ ਭਾਈ ਪੁੰਗਰ ਉਸਨੂੰ ਆਪਣੇ ਖੇਤਾਂ ਵਿਚ ਲੈ ਗਏ. ਉੱਥੇ ਜਾ ਕੇ ਕਹਿਣ ਲੱਗੇ : 'ਸੰਤ ਜੀ, ਏਹ ਥਾਂ ਪੁੱਟੋ।' ਜਦ ਉਹ ਥਾਂ ਪੁੱਟੀ ਗਈ ਤਾਂ ਭਾਈ ਪੁੰਗਰ ਦੇ ਖੇਤਾਂ ਵਿਚ ਸੰਤ ਨੂੰ ਸ਼ਾਹੀ ਖਜ਼ਾਨੇ ਦੇ ਦਰਸ਼ਨ ਹੋਏ। ਉਹ ਹੈਰਾਨ ਹੋਕੇ ਕਹਿਣ ਲੱਗਾ, "ਭਾਈ ਪੁੰਗਰ ਤੂੰ ਸ਼ਾਹੀ ਖਜ਼ਾਨਾ ਕਿਉਂ ਨਹੀਂ ਪੁੱਟਦਾ ?" ਭਾਈ ਪੁੰਗਰ ਦਾ ਉੱਤਰ ਸੀ: "ਮੈਂ ਇਸ ਲਈ ਨਹੀਂ ਪੁੱਟਦਾ, ਕਿਉਂਕਿ ਇਹ ਮੇਰਾ ਨਹੀਂ ਹੈ।"[1]

ਭਾਈ ਪੁੰਗਰ ਦਾ ਤਿਆਗ ਦੇਖਕੇ ਸੰਤ ਬੜਾ ਪ੍ਰਭਾਵਿਤ ਹੋਇਆ। ਭਾਈ ਪੁੰਗਰ ਕੀਰਤਪੁਰ ਦੇ ਨੇੜੇ ਹੀ ਰਹਿੰਦੇ ਸਨ। ਉਹ ਸੰਤ ਭਾਈ ਪੁੰਗਰ ਦਾ ਚੇਲਾ ਬਣਕੇ ਗੁਰੂ ਘਰ ਦਰਸ਼ਨ ਕਰਕੇ ਤੇ ਵਾਹਿਗੁਰੂ ਦਾ ਸਿਮਰਨ ਕਰਕੇ ਠੀਕ ਮਾਰਗ ਤੇ ਆ ਗਿਆ।

---

1. ਗਿਆਨੀ ਤਰਲੋਕ ਸਿੰਘ, ਸੰਗ੍ਰਹਿ ਕਰਤਾ ਟੀਕਾ ਸੂਰਜ ਪ੍ਰਕਾਸ਼ (ਸੋਢੀ ਚਮਤਕਾਰ, ਪੰ ੫੫੪।

2. ਭਾਈ ਗੌਂਦਾ : ਭਾਈ ਗੌਂਦਾ ਕਾਬਲ ਦਾ ਨਿਵਾਸੀ ਸੀ। ਵਪਾਰ ਕਰਕੇ ਆਪਣੇ ਜੀਵਨ ਦਾ ਨਿਰਬਾਹ ਕਰਦਾ ਸੀ। ਇਕ ਦਿਨ ਕਾਬਲ ਨਦੀ ਦੇ ਕਿਨਾਰੇ ਬੈਠਾ ਸੀ। ਨਦੀ ਵਿਚ ਇਸ਼ਨਾਨ ਕਰਕੇ "ਜਪੁਜੀ ਸਾਹਿਬ" ਦਾ ਪਾਠ ਕਰਨ ਬੈਠ ਗਿਆ। ਲਿਵ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨਾਂ ਨਾਲ ਐਸੀ ਜੁੜੀ ਕਿ ਉਹ ਖਿਆਲਾਂ ਵਿਚ ਹੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਰਨ ਫੜਕੇ ਬੈਠ ਗਿਆ। ਉਧਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਭਾਈ ਗੌਂਦੇ ਦੇ ਮਨ ਦੀ ਜਾਣਕੇ ਆਸਨ ਤੇ ਬੈਠ ਗਏ। ਬਹੁਤ ਚਿਰ ਗੁਰੂ ਜੀ ਇਸ ਤਰ੍ਹਾਂ ਬੈਠੇ ਰਹੇ ਤਾਂ ਸਿੱਖ ਬੜੇ ਹੈਰਾਨ ਹੋਏ।

ਇਸ ਤਰ੍ਹਾਂ ਹੀ ਦੁਪਹਿਰ ਹੋ ਗਈ। ਲੰਗਰ ਤਿਆਰ ਹੋ ਗਿਆ। ਪਹਿਲਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਲੰਗਰ ਨੂੰ ਭੋਗ ਲਾਉਂਦੇ ਤਾਂ ਹੀ ਸੰਗਤ ਨੇ ਛਕਣਾ ਸੀ। ਕਾਫੀ ਉਡੀਕ ਪਿਛੋਂ ਬਾਬਾ ਬੁੱਢਾ ਦੇ ਸੁਪੁੱਤਰ ਬਾਬਾ ਭਾਨਾ ਜੀ ਨੇ ਲੰਗਰ ਤਿਆਰ ਹੋਣ ਬਾਰੇ ਬੇਨਤੀ ਕੀਤੀ। ਗੁਰੂ ਜੀ ਨੇ ਅੱਖਾਂ ਖੋਹਲਕੇ ਬਚਨ ਕੀਤਾ, "ਅਸੀਂ ਕੀ ਕਰੀਏ ? ਗੌਂਦੇ ਨੇ ਪ੍ਰੇਮ ਦੀ ਜੱਫੀ ਵਿਚ ਸਾਡੇ ਪੈਰ ਫੜੇ ਹੋਏ ਨੇ, ਜੇ ਉਠਦੇ ਹਾਂ, ਤਾਂ ਉਹਦਾ ਦਿਲ ਟੁੱਟਦਾ ਹੈ।

ਇਸਦਾ ਵੇਰਵਾ "ਮਹਿਮਾ ਪ੍ਰਕਾਸ਼" ਵਿੱਚ ਇੰਝ ਆਇਆ ਹੈ। ਮਹਿਮਾ ਪ੍ਰਕਾਸ਼ ਦਾ ਲੇਖਕ ਲਿਖਦਾ ਹੈ ਕਿ ਗੌਂਦਾ ਗੁਰੂ ਸਾਹਿਬ ਵਲੋਂ ਕਾਬਲ 'ਚ ਮਸੰਦ ਸੀ।

*ਤਿਨ ਧਰਮਸ਼ਾਲ ਕਾਬਲ ਮੇਂ ਕੀਨੀ।*
*ਤਾਕੇ ਸਿਖ ਸੰਗਤ ਅਧੀਨੀ ।੫।*

... ... ... ... ... ...

*ਇਕ ਦਿਨ ਗੁੰਦੇ ਕਰ ਇਸ਼ਨਾਨ।*
*ਗੁਰ ਮੂਰਤ ਹਿਰਦੇ ਧਰਾ ਧਿਆਨ।*
*ਦਰਸ਼ਨ ਦੇਖਕੇ ਮਗਨ ਹੋ ਰਹਾ।*
*ਸਤਿਗੁਰ ਚਰਨ ਦੋਊ ਕਰ ਗਹਾ।੭।*
*ਈਹਾਂ ਗੁਰ ਸਭਾ ਸਿੰਘਾਸਣ ਬੈਠੇ।*
*ਦੋਊ ਚਰਨ ਧਰੇ ਧਰਤੀ ਰਹੇ ਐਠੇ।*
ਦੋ ਪਹਿਰ ਦਿਵਸ ਇਸ ਭਾਂਤ ਬਿਤਾਇਆ।
ਯਹ ਗੁਹਜ ਪ੍ਰੇਮ ਬਿਧ ਕਿਨਹੂੰ ਨ ਪਾਇਆ।੯।[2]

ਜਦ ਦਿਨ ਦੋ ਕੁ ਘੜੀਆਂ ਰਹਿ ਗਿਆ ਤਾਂ ਗੌਂਦੇ ਦੀ ਸਮਾਧੀ ਖੁਲ੍ਹੀ। ਉਧਰ ਗੁਰੂ ਸਾਹਿਬ ਨੇ ਹੱਥ ਉੱਚਾ ਕਰਕੇ ਕਿਹਾ, "ਸਿੱਖਾ ਨਿਹਾਲ।" ਇਸ ਦੇ ਪਿਛੋਂ ਸਿੰਘਾਸਨ ਤੋਂ ਉਠ ਬੈਠੇ। ਜਲ ਛਕਿਆ। ਸੰਗਤ ਨੇ ਜਦ ਇਸਦਾ ਰਹੱਸ ਪੁੱਛਿਆ ਤਾਂ ਉੱਤਰ ਦਿੱਤਾ, "ਭਾਈ ਗੌਂਦੇ ਨੇ ਸਾਡੇ ਚਰਨ ਪਕੜੇ ਹੋਏ ਸਨ।"

ਭਾਈ ਗੌਂਦਾ ਦੀਵਾਲੀ ਦੇ ਮੌਕੇ ਤੇ ਜਦੋਂ ਕਾਬਲ ਦੀ ਸੰਗਤ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਤਾਂ ਕਾਬਲ ਦੇ ਸਿੱਖਾਂ ਨੇ ਕਾਬਲ ਦੀ ਨਦੀ ਵਾਲੀ ਸਾਖੀ ਆਪ ਹੀ ਸੁਣਾ ਦਿੱਤੀ। ਸਭ ਦੇ ਮੂੰਹ ਤੇ "ਧੰਨ ਸਿੱਖੀ" ਤੇ "ਧੰਨ ਸ੍ਰੀ ਗੁਰੂ ਹਰਿ ਰਾਇ" ਦੇ

---

2. ਬਾਵਾ ਸਰੂਪ ਚੰਦ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੨

ਬੋਲ ਸਨ ਤੇ ਭਾਈ ਗੌਂਦਾ ਪੰਜ-ਭੂਤਾਂ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਨੂੰ ਜਿੱਤਕੇ ਗੁਰੂ ਦੀ ਬਖਸ਼ਿਸ਼ ਨਾਲ ਨਿਹਾਲ ਹੋ ਚੁਕਿਆ ਸੀ।[3]

3. **ਭਾਈ ਜਿਊਣਾ :** ਭਾਈ ਭਗਤੂ ਦਾ ਵੱਡਾ ਪੁੱਤਰ ਗੌਰਾ ਸੀ ਤੇ ਛੋਟਾ ਜਿਊਣਾ। ਭਾਈ ਗੌਰਾ ਨੂੰ ਤਾਂ ਭਾਈ ਭਗਤੂ ਦੇ ਚਲਾਣੇ ਪਿੱਛੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਮਸੰਦ ਥਾਪ ਦਿੱਤਾ ਸੀ, ਪਰ ਭਾਈ ਜਿਉਣਾ ਵਧੇਰੇ ਕਰਕੇ ਗੁਰੂ ਜੀ ਪਾਸ ਰਿਹਾ ਕਰਦਾ ਸੀ। ਭਾਈ ਜਿਉਣੇ ਨੇ ਜਿਸ ਨਿਸ਼ਠਾ ਤੇ ਅਸਾਧ ਸ਼ਰਧਾ ਵਿਚ ਗੁਰੂ ਜੀ ਦੇ ਹੁਕਮ ਤੇ ਆਪਣੇ ਪ੍ਰਾਣ ਦਿੱਤੇ, ਉਹ ਵੀ ਸਿੱਖੀ ਸ਼ਰਧਾ ਦੀ ਸਿਖਰ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਧੀਰਮੱਲ ਦੇ ਲੜਕੇ ਦੇ ਵਿਆਹ ਤੇ ਜਾਣ ਪਿੱਛੋਂ ਕਰਤਾਰਪੁਰ ਠਹਿਰੇ ਹੋਏ ਸਨ। ਇਹ ਵਿਆਹ ੧੩ ਮੱਘਰ ਸੰ. ੧੭੧੧ (੧੬੫੪ ਈ.) ਬਿਕਰਮੀ ਨੂੰ ਹੋਇਆ ਸੀ।

ਇਕ ਦਿਨ ਇਕ ਬ੍ਰਾਹਮਣ ਦਾ ਜਵਾਨ ਪੁੱਤ੍ਰ ਮਰ ਗਿਆ, ਬ੍ਰਾਹਮਣ ਤੇ ਉਹਦੀ ਪਤਨੀ, ਲੜਕੇ ਦੀ ਲੋਥ ਨੂੰ ਚੁੱਕ ਕੇ ਗੁਰੂ ਜੀ ਪਾਸ ਲੈ ਆਏ। ਬ੍ਰਾਹਮਣ ਨੂੰ ਬੜਾ ਸਮਝਾਇਆ ਕਿ ਜੋ ਵਾਹਿਗੁਰੂ ਕਰਦਾ ਹੈ, ਉਹ ਠੀਕ ਹੀ ਕਰਦਾ ਹੈ। ਮਸੰਦਾਂ ਨੇ ਲੱਖ ਵਰਜਿਆ ਪਰ ਉਹਨਾਂ ਨੇ ਮੱਲੋ ਮੱਲੀ ਮੁਰਦਾ ਲੜਕਾ ਗੁਰੂ ਜੀ ਦੇ ਸਾਮ੍ਹਣੇ ਲਿਆ ਰੱਖਿਆ। ਬਹੁਤ ਭੀੜ ਜੁੜੀ ਹੋਈ ਸੀ। 'ਜੇ ਗੁਰੂ ਜੀ ਮੁਰਦਾ ਜਿਉਂਦਾ ਕਰਨਗੇ ਤਾਂ ਲੋਕ ਮੁਰਦੇ ਚੁੱਕ ਕੇ ਰੋਜ਼ ਆ ਜਾਇਆ ਕਰਨਗੇ, ਜੇ ਜਿਉਂਦਾ ਨ ਹੋਇਆ ਤਾਂ ਲੋਕ ਪ੍ਰਚਾਰ ਕਰਨਗੇ ਕਿ ਗੁਰੂ ਜੀ ਵਿਚ ਕੋਈ ਸਮਰਥਾ ਨਹੀਂ ਹੈ !' ਸਿਆਣੇ ਇਹ ਸੋਚ ਰਹੇ ਸਨ। ਮਾਮਲਾ ਵਾਕਈ ਟੇਢਾ ਸੀ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਅਚਾਨਕ ਭੀੜ ਚੀਰ ਕੇ ਅੱਗੇ ਆਏ ਤੇ ਬ੍ਰਾਹਮਣ ਅਰ ਬ੍ਰਾਹਮਣੀ ਵੱਲ ਤੱਕ ਕੇ ਕਿਹਾ, "ਧਰਮ ਰਾਜ ਨੇ ਇਸਦੀ ਜਾਨ ਲਈ ਹੈ। ਧਰਮ ਰਾਜ ਦਾ ਕੀਤਾ ਕਰਮ ਮਿਟ ਨਹੀਂ ਸਕਦਾ। ਹਾਂ, ਜੇ ਇਸਨੂੰ ਜਿਉਂਦਾ ਕਰਨਾ ਹੈ, ਤਾਂ ਇਸਦੀ ਥਾਂ ਕਿਸੇ ਪ੍ਰਾਣੀ ਨੂੰ ਪ੍ਰਾਣ ਦਾਨ ਦੇਣਾ ਪਏਗਾ। ਦੱਸੋ, ਕੌਣ ਇਸਦੀ ਥਾਂ ਮਰਨ ਨੂੰ ਤਿਆਰ ਹੈ ?" ਇਹ ਸੁਣਕੇ ਕਿਸੇ ਹੋਰ ਨੇ ਤਾਂ ਕੀ ਅੱਗੇ ਆਉਣਾ ਸੀ, ਬ੍ਰਾਹਮਣ ਤੇ ਬ੍ਰਾਹਮਣੀ ਜੋ ਮਾਂ ਪਿਉ ਸਨ, ਉਹ ਵੀ ਚੁੱਪ ਰਹੇ। ਕੋਈ ਰਿਸ਼ਤੇਦਾਰ ਵੀ ਅੱਗੇ ਨ ਆਇਆ।

ਆਖਿਰ ਭਾਈ ਭਗਤੂ ਦਾ ਛੋਟਾ ਪੁੱਤਰ ਜੀਉਣਾ ਅੱਗੇ ਆਇਆ। ਉਸਨੇ ਹੱਥ ਜੋੜਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ! ਆਪ ਦੀ ਆਗਿਆ ਪਾਲਨ ਕਰਨ ਵਾਸਤੇ ਮੈਂ ਹਾਜ਼ਰ ਹਾਂ! ਹੁਕਮ ਕਰੋ।" ਉਸਨੇ ਸੋਚਿਆ ਕਿ ਮਰਨਾ ਤਾਂ ਇਕ ਦਿਨ ਹੈ ਹੀ, ਜੇ ਦੁਖੀਏ ਮਾਂ ਪਿਉ ਦਾ ਪੁੱਤਰ ਜੀ ਉੱਠੇ ਤਾਂ ਮਰਨਾ ਭੀ ਸਫਲ ਹੋ ਜਾਊ ਤੇ ਗੁਰੂ ਜੀ ਦੀ ਖੁਸ਼ੀ ਵੀ ਮਿਲੇਗੀ। ਉਸ ਨੇ ਗੁਰੂ ਜੀ ਨੂੰ ਹਾਂ ਕਰ ਦਿੱਤੀ। ਗੁਰੂ ਜੀ ਨੇ ਕਿਹਾ, "ਇਹ ਘਾਲਣਾ ਬਹੁਤ ਕਠਨ ਹੈ, ਪਰ ਜੇ ਤੂੰ ਹਾਜ਼ਰ ਹੈਂ ਤਾਂ ਠੀਕ ਹੈ। ਜਿਹੜੇ ਸਿੱਖ ਵਿਚ ਸਿਫਤਾਂ ਹਨ, ਉਹ ਹੀ ਐਸੀ ਕੁਰਬਾਨੀ ਕਰ ਸਕਦੇ ਹਨ। ਹੱਛਾ ਭਾਈ ਜੀਊਣਿਆ, ਤੇਰਾ ਨਾਮ ਸਦਾ ਜਿਉਂਦਾ ਰਹੇਗਾ।"

---

3. ਗਿਆਨੀ ਤਰਲੋਕ ਸਿੰਘ, ਸੋਢੀ ਚਮਤਕਾਰ (ਟੀਕਾ ਸੂਰਜ ਪ੍ਰਕਾਸ਼) ਪੰ. ੫੧੦

ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕ ਕੇ ਭਾਈ ਜੀਊਣਾ ਬਾਹਰ ਨੂੰ ਚਲਾ ਗਿਆ। ਭਾਈ ਭਗਤੂ ਦੀ ਸਮਾਧ ਕੋਲ ਜਾ ਜ਼ਮੀਨ ਤੇ ਚਾਦਰ ਤਾਣੀ ਤੇ ਸੌਂ ਗਿਆ। ਜਦ ਉਸ ਨੇ ਪ੍ਰਾਣ ਤਿਆਗੇ, ਬ੍ਰਾਹਮਣ ਦਾ ਪੁੱਤਰ ਜਿਉਂਦਾ ਹੋ ਗਿਆ। ਸਭ ਲੋਕ ਦੇਖਕੇ ਅਸਚਰਜ ਰਹਿ ਗਏ।[4]

ਜਦ ਜਿਉਂਣੇ ਦੇ ਨਿਕਟਵਰਤੀਆਂ ਨੇ ਦੱਸਿਆ ਕਿ ਉਸਦੀ ਜਵਾਨ ਇਸਤਰੀ ਗਰਭਵਤੀ ਹੈ ਤਾਂ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਉਸਦੇ ਘਰ ਪੁੱਤਰ ਹੋਵੇਗਾ। ਉਸਦਾ ਨਾਮ ਸੰਤ ਦਾਸ ਰੱਖਣਾ, ਉਸਦੀ ਔਲਾਦ ਦੇ ਖੇੜੇ ਵੱਸਣਗੇ।[5] ਸੰਤਦਾਸ ਦੀ ਔਲਾਦ ਭੁੱਚੋ ਤੇ ਭਾਈ ਕੇ ਚੱਕ ਆਦਿ ਵਿਚ ਵੱਸਦੀ ਹੈ।[6]

**4. ਭਾਈ ਬਿਧੀ ਚੰਦ ਸ਼ੋਸ਼ਨ** : ਡਰੋਲੀ ਦੇ ਨੇੜੇ ਪਿੰਡ ਸ਼ੋਸ਼ਨ ਦੇ ਰਹਿਣ ਵਾਲੇ ਬਿਧੀ ਚੰਦ ਦੇਵੀ ਦੇ ਉਪਾਸ਼ਕ ਸਨ। ਇਕ ਵਾਰ ਉਹ ਜਵਾਲਾ ਮੁਖੀ ਜਾਂਦੇ ਹੋਏ ਕੀਰਤਪੁਰ ਆਏ ਤਾਂ ਦੇਵੀ ਨੂੰ ਗੁਰੂ ਦਰਬਾਰ ਝਾੜੂ ਕਰਦੇ ਅਨੁਭਵ ਕੀਤਾ। ਉਹ ਗੁਰੂ ਜੀ ਦੇ ਦਰਬਾਰ ਵਿਚ ਰਹਿਕੇ ਸੇਵਾ ਕਰਦਾ ਰਿਹਾ ਤੇ ਜੀਵਨ ਜੁਗਤਿ ਸਿੱਖ ਕੇ ਇਲਾਕੇ ਵਿਚ ਪਰਚਾਰ ਕਰਦਾ ਰਿਹਾ। ਉਸਦੇ ਬੇਟੇ ਮਹਾਂ ਨੰਦ ਨੂੰ ਗੁਰੂ ਜੀ ਨੇ ਮੰਜੀ ਬਖਸ਼ੀ।

**5. ਭਾਈ ਕਾਲਾ ਦੁਲੱਟ** : ਭਾਈ ਕਾਲਾ ਗੁਰੂ ਘਰ ਦੀ ਖੇਤੀ ਦੀ ਸੰਭਾਲ ਕਰਦੇ ਸਨ। ਇਕ ਵਾਰ ਉਹਨਾਂ ਨੂੰ ਕਲਯਾਨਪੁਰ ਦੀ ਖੇਤੀ ਦੀ ਉਪਜ ਲਿਆਉਣ ਲਈ ਭੇਜਿਆ ਗਿਆ। ਉਸ ਸਮੇਂ ਕਾਲ ਪਿਆ ਹੋਇਆ ਸੀ ਤੇ ਲੋਕ ਦਾਣਿਆਂ ਨੂੰ ਤਰਸ ਰਹੇ ਸਨ। ਲੋੜਵੰਦ ਭਾਈ ਦੁਲੱਟ ਕੋਲ ਭੁੱਖ ਦੇ ਮਾਰੇ ਹੋਏ ਦਾਣੇ ਲੈਣ ਵਾਸਤੇ ਆ ਹਾਜ਼ਰ ਹੋਏ। ਉਸਨੇ ਸਾਰੀ ਉਪਜ ਲੋੜਵੰਦਾਂ ਨੂੰ ਵੰਡ ਦਿੱਤੀ ਤੇ ਆਪ ਖਾਲੀ ਹੱਥ ਗੁਰੂ ਦਰਬਾਰ ਆ ਗਿਆ। ਗੁਰੂ ਜੀ ਨੇ ਖਾਲੀ ਪਰਤ ਆਉਣ ਦਾ ਕਾਰਨ ਪੁੱਛਿਆ ਤਾਂ ਉੱਤਰ ਦਿੱਤਾ, "ਮਹਾਰਾਜ ! ਆਪ ਸਦਾ ਕਹਿੰਦੇ ਹੋ ਕਿ ਗਰੀਬ ਦਾ ਮੂੰਹ ਹੀ ਗੁਰੂ ਦੀ ਗੋਲਕ ਹੈ। ਮੈਂ ਆਪ ਦੇ ਹੁਕਮ ਅਨੁਸਾਰ ਗਰੀਬ ਦੇ ਮੂੰਹ ਪਾ ਆਇਆ ਹਾਂ। ਇਥੇ ਵੀ ਸੰਗਤਾਂ ਨੇ ਛਕਣਾ ਸੀ ਅਤੇ ਉਥੇ ਵੀ, ਆਪ ਜੀ ਦੇ ਸੇਵਕਾਂ ਦੀ ਉਦਰਪੂਰਨਾ ਹੋਈ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਖੁਸ਼ ਹੋਕੇ ਕਿਹਾ, "ਨਿਹਾਲ, ਸਿੱਖਾ, ਨਿਹਾਲ।"[7]

---

4. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੯
5. ਉਹੀ, ਪੰ. ੬੧੦
6. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ. ੫੨੭
7. ਸਤਿਬੀਰ ਸਿੰਘ, ਨਿਰਭਉ ਨਿਰਵੈਰ, ਪੰ. ੮੦ ਤੇ ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ ੬੩੧

# *10. ਗੁਰ ਗੱਦੀ ਦੇ ਦਾਅਵੇਦਾਰਾਂ ਨਾਲ ਸੰਬੰਧ*

ਹਰ ਕੋਈ ਅਧਿਕਾਰ ਦੀ ਲਾਲਸਾ ਰੱਖਦਾ ਹੈ। ਅਯੋਗ ਵਿਅਕਤੀ ਸਗੋਂ ਵਧੇਰੇ ਹੀ ਲਾਲਚੀ ਹੁੰਦਾ ਹੈ। ਨਿਸ਼ਠਾਵਾਨ ਤੇ ਸ਼ਰਧਾਵਾਨ ਕਦੀ ਬਿਖੇੜਾ ਨਹੀਂ ਕਰਦਾ। ਗੁਰੂ ਨਾਨਕ ਸਾਹਿਬ ਨੇ ਆਪਣੇ ਪੁੱਤਰ ਬਾਬਾ ਸ੍ਰੀ ਚੰਦ ਤੇ ਲਕਸ਼ਮੀ ਚੰਦ ਨੂੰ ਛੱਡ ਕੇ ਸੇਵਾ, ਨਿਮ੍ਰਤਾ ਦੇ ਪੁੰਜ ਤੇ ਗੁਰਤਾ ਦੇ ਯੋਗ ਜਾਣਕੇ ਇਹ ਮਾਨ ਲਹਿਣਾ ਜੀ ਨੂੰ ਅੰਗਦ ਰੂਪ ਵਿਚ ਦੇ ਦਿੱਤਾ। ਭਾਈ ਲਹਿਣਾ ਨੇ ਗੁਰੂ ਨਾਨਕ ਸਾਹਿਬ ਦੇ ਹੁਕਮ 'ਤੇ ਕਰਤਾਰਪੁਰ ਛੱਡ ਦਿੱਤਾ ਤੇ ਖਡੂਰ ਆ ਗਏ। ਭਾਈ ਗੁਰਦਾਸ ਨੇ ਲਿਖਿਆ ਹੈ :

*ਗੁਰ ਨਾਨਕ ਹੰਦੀ ਮੁਹਿਰ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।*
*ਦਿਤਾ ਛੋੜਿ ਕਰਤਾਰਪੁਰ ਬੈਠਿ ਖਡੂਰੇ ਜੋਤਿ ਜਗਾਈ।[1]*

ਬਾਬਾ ਸ੍ਰੀ ਚੰਦ ਨੇ ਉਦਾਸੀ ਮੱਤ ਚਲਾਇਆ। ਬਾਬਾ ਸ੍ਰੀ ਚੰਦ ਨੂੰ ਗੱਦੀ ਨ ਮਿਲਣ ਦਾ ਰੰਜ ਤਾਂ ਸੀ, ਪ੍ਰੰਤੂ ਉਸਨੇ ਆਖੀਰ ਗੁਰੂ ਘਰ ਨਾਲ ਮਿਲਾਪ ਕਰ ਹੀ ਲਿਆ। ਗੁਰੂ ਰਾਮਦਾਸ ਜੀ ਦੇ ਸਮੇਂ ਉਹ ਨੇੜੇ ਆਏ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਵੱਡਾ ਲੜਕਾ ਬਾਬਾ ਗੁਰਦਿੱਤਾ, ਬਾਬਾ ਸ੍ਰੀ ਚੰਦ ਦਾ ਚੇਲਾ ਬਣਿਆ। ਇਸ ਤਰ੍ਹਾਂ ਉਦਾਸੀਆਂ ਦਾ ਗੁਰੂ ਘਰ ਨਾਲ ਵਿਰੋਧ ਕਾਫੀ ਘਟ ਗਿਆ। ਬਾਬਾ ਲਖਮੀ ਚੰਦ ਤਾਂ ਗ੍ਰਿਹਸਤੀ ਸਨ।

ਗੁਰੂ ਅੰਗਦ ਸਾਹਿਬ ਜੀ ਨੇ ਸੇਵਾ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਨੂੰ ਗੁਰਗੱਦੀ ਦਿੱਤੀ ਤੇ ਸ੍ਰੀ ਗੁਰੂ ਅੰਗਦ ਸਾਹਿਬ ਦੇ ਪੁੱਤਰ ਦਾਤੂ ਤੇ ਦਾਸੂ ਬਹੁਤ ਦੁਖੀ ਹੋਏ। "ਰਾਮਕਲੀ ਦੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ" ਵਿਚ ਇਸ ਦਾ ਸੰਕੇਤ ਹੈ :

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹ ਝਟੀਐ॥*
*ਤੁਧੁ ਡਿਠੇ ਸਚੇ ਪਾਤਿਸ਼ਾਹ ਮਲੁ ਜਨਮ ਜਨਮ ਦੀ ਕਟੀਐ॥*
*ਸਚੁਜਿ ਗੁਰਿ ਫੁਰਮਾਇਆ ਕਿਉਂ ਏਦੂ ਬੋਲਹੁ ਹਟੀਐ॥*
*ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ॥[2]*

ਦਾਸੂ ਗੱਦੀ ਦਾ ਇਛੱਕ ਸੀ। ਉਸਨੇ ਸ੍ਰੀ ਗੁਰੂ ਅਮਰਦਾਸ ਨਾਲ ਦੁਰਵਿਹਾਰ ਵੀ ਕੀਤਾ ਤੇ ਉਹ ਚੁੱਪ ਚਾਪ ਆਪਣੇ ਪਿੰਡ ਬਾਸਰਕੇ ਚਲੇ ਗਏ। ਪਰ ਪਿਛੋਂ ਮਾਤਾ ਖੀਵੀ ਦੇ ਝਿੜਕਣ ਤੇ ਭੁੱਲ ਬਖਸਾਈ। ਭਾਵੇਂ ਦਾਸੂ ਕੁਝ ਸਮੇਂ ਲਈ ਖਡੂਰ ਵਿਚ ਗੁਰੂ ਬਣਕੇ ਬੈਠ ਵੀ ਗਿਆ ਸੀ, ਪਰ ਅੰਤ ਸੱਚ ਪ੍ਰਗਟ ਹੋਇਆ ਤੇ ਸਿੱਖ ਸੰਗਤ ਨੇ ਸ੍ਰੀ ਗੁਰੂ ਅਮਰਦਾਸ ਨੂੰ ਭਾਲ ਕੇ ਲੈ ਆਂਦਾ ਤੇ ਉਹਨਾਂ ਨੇ ਗੋਇੰਦਵਾਲ ਤੋਂ ਸਿੱਖੀ ਦਾ ਝੰਡਾ

---

1. ਭਾਈ ਗੁਰਦਾਸ, ਵਾਰਾਂ, ਵਾਰ ੧, ਪਉੜੀ ੪੬
2. ਆਦਿ ਗ੍ਰੰਥ, ਪੰ. ੯੬੭

ਝੁਲਾਉਣਾ ਆਰੰਭ ਦਿੱਤਾ।[3] "ਬੰਸਾਵਲੀਨਾਮਾ" ਵਿਚ ਵੀ ਲਿਖਿਆ ਹੈ :

*ਵਾਰਸ ਪੁਤ ਪੋਤੇ ਹੋਂਦੇ ਆਏ। ਪੁਤਾਂ ਬੈਠਿਆਂ ਹੋਰ ਕਉਣ ਲੈ ਜਾਏ।੧੩੦।*[4]

*ਮਾਤਾ ਖੀਵੀ ਰਿਦਾ ਇਨਾਂ ਦਾ ਲਹਿਆ।ਸੁਣੋ ਭਾਈ ਤੁਸਾਂ ਕਰਨਾ ਸੀ ਖਾਵੰਦ ਦਾ ਕਹਿਆ।*

... ... ... ... ... ... ... ... ... ... ... ... ...

*ਮਹੀਨੇ ਖਟਿ ਦਾਸੂ ਕੀਤੀ ਗੁਰਿਆਈ। ਰਲਿ ਮਿਲ ਸਿਖਾਂ ਪਗ ਦਾਸੂ ਨੂੰ ਬਨਿਵਾਈ।*

*ਚੜਦੇ ਮਹੀਨੇ ਮੂਹੁ ਦਾਸੂ ਦਾ ਫਿਰਿ ਗਇਆ। ਅਨੇਕ ਜਤਨ ਕਰਿ ਸਿਧਾ ਨਾ ਭਇਆ।੧੩੨।*

ਫਿਰ ਦਾਸੂ ਨੇ ਮਾਤਾ ਜੀ ਤੇ ਸਿੱਖਾਂ ਨੂੰ ਲੈ ਕੇ ਗੁਰੂ ਅਮਰਦਾਸ ਕੋਲੋਂ ਭੁੱਲ ਬਖਸ਼ਾਈ :

*ਮਾਤਾ ਕਹਿਆ ਤੂੰ ਹੈਂ ਗੁਰੂ ਸਬ ਸਿਖ ਹੈਨ ਤੇਰੇ।*
*ਦਾਸੂ ਹੈ ਕਾਹਲਾ ਕਹੈ ਲਗਾ ਨਾ ਮੇਰੇ ।੧੩੮।*
*ਤੈਨੂੰ ਆਪ ਦਿਤੀ ਹੈ ਖਾਵੰਦ ਵਡਿਆਈ।*
*ਦਾਸੂ ਦਾ ਕਰਿ ਸਿਰ ਸਿਧਾ ਹਥਿ ਲਗਾਈ।*
*ਸਤਿਨਾਮ ਕਹਿਆ ਅਮਰਦਾਸ ਹਥਿ ਲਾਇਆ।*
*ਸਿਰ ਸਿਧਾ ਦਾਸੂ ਦਾ ਹੋਇ ਗਇਆ।੧੩੯।*[5]

ਗੁਰੂ ਅਮਰਦਾਸ ਜੀ ਨੇ ਆਪਣੇ ਅੰਤਿਮ ਸਮੇਂ ਗੁਰਿਆਈ ਰਾਮਦਾਸ ਜੀ ਨੂੰ ਦਿੱਤੀ। ਮੋਹਨ ਤੇ ਮੋਹਰੀ ਪੁੱਤਰ ਸਨ। "ਬੰਸਾਵਲੀ ਨਾਮਾ" ਵਿਚ ਲਿਖਿਆ ਹੈ :

*ਮੋਹਨ ਮੋਹਰੀ ਸਦਿ ਬੁਲਾਏ। ਰਾਮਦਾਸ ਜੀ ਸਭ ਪੈਰੀਂ ਪਵਾਏ।੯੮।*

... ... ... ... ... ... ... ... ... ... ... ...

*ਬਚਨ ਮਨ ਮੋਹਰੀ ਉਠ ਪੈਰੀਂ ਪਇਆ।*
*ਟਿਕਾ ਗੁਰਆਈ ਦਾ ਰਾਮ ਦਾਸੇ ਲਇਆ।*
*ਭਾਨੀ ਉਠ ਕੀਤੀ ਅਰਦਾਸੁ। ਖੜੀ ਹੋਇ ਪਿਤਾ ਦੇ ਚਰਨਾਂ ਪਾਸ।੨੦੦।*[6]

ਬਾਬਾ ਸੁੰਦਰੁ ਜੀ ਨੇ ਰਾਮਕਲੀ ਸਦੁ ਵਿਚ ਇਸ ਵਰਤਾਰੇ ਦਾ ਉਲੇਖ ਕੀਤਾ ਹੈ :

*ਹਰਿ ਭਾਇਆ ਸਤਿਗੁਰੂ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣ ਜੀਉ॥*
*ਰਾਮਦਾਸ ਸੋਢੀ ਤਿਲਕੁ ਦੀਆਂ ਗੁਰ ਸ਼ਬਦ ਸਚੁ ਨੀਸਾਣੁ ਜੀਉ॥੫॥*
*ਸਤਿਗੁਰੁ ਪੁਰਖੁ ਜਿ ਬੋਲਿਆ ਗੁਰ ਸਿਖਾ ਮੰਨਿ ਲਈ ਰਜਾਇ ਜੀਉ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ॥*[7]

ਪਰਤੱਖ ਹੈ ਕਿ ਬਾਬਾ ਮੋਹਨ ਜੀ ਦੇ ਮਨ ਵਿਚ ਰੋਸਾ ਕਾਫੀ ਸਮਾਂ ਰਿਹਾ। ਜਦੋਂ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨਦੇਵ ਜੀ ਬਾਬਾ ਮੋਹਨ ਪਾਸੋਂ "ਆਦਿ ਗ੍ਰੰਥ" ਦੀ ਰਚਨਾ ਕਰਨ ਸਮੇਂ ਪੋਥੀਆਂ ਲੈਣ ਗਏ ਸਨ ਤਾਂ ਉਸਨੇ ਕਾਫੀ ਨਾਂਹ ਨੁੱਕਰ ਕੀਤੀ ਸੀ।

---

3. Harbans Singh, (Chief Editor) Encyclopaedia of Sikhism, p. 533.
4. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ, (ਪਰਖ, ਪੰਜਾਬ ਯੂ. ਚੰਡੀਗੜ੍ਹ, ੧੯੭੨) ਪੰ. ੨੭
5. ਉਹੀ, ਪੰ. ੨੮
6. ਉਹੀ ਪੰ. ੩੭
7. ਆਦਿ ਗ੍ਰੰਥ, ਪੰ. ੯੨੩-੨੪

ਸ੍ਰੀ ਗੁਰੂ ਰਾਮਦਾਸ ਜੀ ਨੇ ਜਦੋਂ ਗੁਰਗੱਦੀ ਆਪਣੇ ਛੋਟੇ ਤੇ ਸੁਯੋਗ ਪੁੱਤਰ ਅਰਜਨ ਦੇਵ ਨੂੰ ਦਿੱਤੀ ਤਾਂ ਵੱਡੇ ਲੜਕੇ ਪਿਰਥੀ ਚੰਦ ਨੇ ਕਾਫੀ ਬਿਖੇੜਾ ਕੀਤਾ ਤੇ ਵੱਖਰੀ ਗੱਦੀ ਵੀ ਸਥਾਪਤ ਕਰ ਲਈ। ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਦਾ ਵੇਰਵਾ ਇੰਝ ਦਿਤਾ ਹੈ :

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ਰਹਾਉ॥*
*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*
*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥੧॥*
*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨਕੇ ਜਾਪਹੁ ਜਾਪ॥*
*ਉਪਦੇਸ਼ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥੨॥*

"ਬੰਸਾਵਲੀ ਨਾਮੇ" ਦਾ ਕਰਤਾ ਲਿਖਦਾ ਹੈ ਕਿ ਪਿਰਥੀ ਚੰਦ ਨੇ ਕਹੇ ਕਹਾਏ ਗੁਰੂ ਅਰਜਨ ਦੇਵ ਜੀ ਦੇ ਪੈਰੀਂ ਪੈਕੇ ਉਨ੍ਹਾਂ ਨੂੰ ਗੁਰੂ ਮੰਨ ਤਾਂ ਲਿਆ, ਪਰ ਮਨ ਵਿਚ ਦੁਬਧਾ ਰੱਖੀ। ਇਥੇ ਲੇਖਕ ਲਿਖਦਾ ਹੈ :

*ਗੁਰੂ ਰਾਮਦਾਸ ਜੀ ਪ੍ਰਿਥੀਏ ਹੈ ਮਨਾਇਆ।*
*ਸਭਨਾਂ ਨੂੰ ਗੁਰੂ ਅਰਜਨ ਦੇ ਪੈਰੀਂ ਪਾਇਆ।*
*ਮਨ ਪ੍ਰਿਥੀਏ ਦੇ ਦੁਬਧਾ ਰਹੀ।*
*ਉਸ ਵੇਲੇ ਤਾਂ ਮੰਨੀ ਪਿਉ ਦੀ ਕਹੀ।੩੩।*

ਪਿਰਥੀਚੰਦ ਤੇ ਉਸਤੋਂ ਪਿਛੋਂ ਮਨੋਹਰ ਦਾਸ ਭਾਵ ਮਿਹਰਬਾਨ ਆਦਿ ਗੁਰੂ ਘਰ ਲਈ ਬਿਖੇੜੇ ਪੈਦਾ ਕਰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਇਕਲੌਤੇ ਬੇਟੇ ਹਰਿ ਗੋਬਿੰਦ ਨੂੰ ਗੁਰਗੱਦੀ ਦਿੱਤੀ। ਉਹਨਾਂ ਦਾ ਵਿਰੋਧ ਵੀ ਮਨੋਹਰ ਦਾਸ ਵੱਲੋਂ ਕੀਤਾ ਜਾਂਦਾ ਰਿਹਾ ਭਾਵੇਂ ਉਸਦਾ ਤਾਂ ਕੋਈ ਪਰਿਵਾਰਕ ਹੱਕ ਵੀ ਨਹੀਂ ਬਣਦਾ ਸੀ।

ਛੇਵੇਂ ਗੁਰੂ ਜੀ ਨੇ ਜਦੋਂ ਆਪਣੇ ਵੱਡੇ ਪੁੱਤਰ ਦੇ ਛੋਟੇ ਲੜਕੇ ਹਰਿ ਰਾਇ ਨੂੰ ਗੁਰਗੱਦੀ ਦਿੱਤੀ ਤਾਂ ਬਾਬਾ ਗੁਰਦਿਤਾ ਦੇ ਵੱਡੇ ਲੜਕੇ ਧੀਰਮੱਲ ਵੱਲੋਂ ਵੀ ਵਿਰੋਧ ਹੋਇਆ। ਤੇ ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਛੋਟੇ ਪੁੱਤਰ ਹਰਿ ਕ੍ਰਿਸ਼ਨ ਨੂੰ ਗੁਰਗੱਦੀ ਦਿੱਤੀ ਤਾਂ ਵੱਡੇ ਲੜਕੇ ਰਾਮ ਰਾਇ ਵਲੋਂ ਵੀ ਕਾਫੀ ਵਿਰੋਧ ਹੋਇਆ।

ਧੀਰਮੱਲ ਨੂੰ ਗੱਦੀ ਨ ਦੇਣ ਦਾ ਕਾਰਨ ਉਸ ਵੱਲੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਹੁਕਮ ਨਾ ਮੰਨਣਾ, ਬਾਬੇ ਗੁਰਦਿਤੇ ਦੇ ਚਲਾਣੇ ਤੇ "ਆਦਿ ਗ੍ਰੰਥ ਸਾਹਿਬ" ਦੀ ਬੀੜ ਨ ਦੇਣੀ ਤੇ ਸ਼ਾਹਜਹਾਂ ਬਾਦਸ਼ਾਹ ਨਾਲ ਸੰਬੰਧ ਕਾਇਮ ਕਰਨੇ ਸਨ। ਉਹ ਤਾਂ ਬਾਬਾ ਗੁਰਦਿੱਤਾ ਦੇ ਚਲਾਣੇ ਉੱਤੇ ਆਖਰੀ ਰਸਮਾਂ ਵਿਚ ਵੀ ਸ਼ਾਮਿਲ ਨ ਹੋਇਆ। ਧੀਰਮੱਲ ਨੇ ਆਪਣੇ ਆਪ ਨੂੰ ਕਰਤਾਰਪੁਰ ਵਿਚ ਗੁਰੂ ਅਖਵਾਉਣਾ ਸ਼ੁਰੂ ਕਰ ਦਿੱਤਾ ਤੇ ਮਸੰਦ ਨਿਯੁਕਤ ਕਰ ਲਏ। ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ

8. ਉਹੀ, ਪੰ. ੧੨੦੦
9. ਕੇਸਰ ਸਿੰਘ ਛਿੱਬਰ, ਬੰਸਾਵਲੀਆ ਪਾਤਸ਼ਾਹੀਆਂ ਦਸਾਂ ਕਾ (ਸੰਪਾਦਿਤ ਪਰਖ, ਪੰ. ਯੂ, ਚੰਡੀਗੜ੍ਹ) ਪੰ. ੪੧

ਰਾਇ ਨੂੰ ਔਰੰਗਜ਼ੇਬ ਦੇ ਦਰਬਾਰ ਦਿੱਲੀ ਭੇਜਿਆ ਤਾਂ ਉਸਨੇ ਬਾਦਸ਼ਾਹ ਦੇ ਪ੍ਰਭਾਵ ਹੇਠ ਆ ਕੇ 'ਆਦਿ ਗ੍ਰੰਥ' ਦੀ ਇਕ ਤੁਕ ਹੀ ਬਦਲ ਦਿੱਤੀ। ਇਸ ਚਾਪਲੋਸੀ ਕਾਰਨ ਉਸਨੂੰ ਗੁਰਿਆਈ ਨ ਦਿੱਤੀ ਗਈ। ਉਸ ਸਮੇਂ ਧੀਰਮੱਲ ਨੇ ਰਾਮ ਰਾਇ ਦਾ ਪੱਖ ਲਿਆ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ੩੦ ਮਾਰਚ ੧੬੬੪ ਈ. ਨੂੰ ਗੁਰੂ ਥਾਪਿਆ ਗਿਆ ਤੇ ਗੁਰੂ ਹਰਿ ਕ੍ਰਿਸ਼ਨ ਕਹਿ ਗਏ "ਬਾਬਾ ਬਕਾਲੇ" ਤਾਂ ਧੀਰਮੱਲ ਨੇ ਫਿਰ ਵੀ ਕਾਫੀ ਵਿਰੋਧ ਕੀਤਾ। ਉਸਦੇ ਮਸੰਦ 'ਸ਼ੀਂਹਾ' ਨੇ ਸ੍ਰੀ ਗੁਰੂ ਤੇਗ ਬਹਾਦਰ ਉਪਰ ਗੋਲੀ ਵੀ ਚਲਾਈ।[10] ਕਹਿਣ ਦਾ ਭਾਵ ਇਹ ਹੈ ਕਿ ਭਾਵੇਂ ਹਰ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਸਮੇਂ ਪੁੱਤਰਾਂ ਵਲੋਂ ਗੁਰਿਆਈ ਦੇ ਵਾਰਸ ਦਾ ਵਿਰੋਧ ਕੀਤਾ ਗਿਆ, ਫਿਰ ਵੀ ਗੁਰੂ ਘਰ ਵਿਚ ਯੋਗਤਾ ਨੂੰ ਹੀ ਪਹਿਲ ਦਿੱਤੀ ਗਈ।

ਵਿਰੋਧ ਕਰਨ ਵਾਲਿਆਂ ਵਿਚੋਂ ਧੀਰਮੱਲ ਤੇ ਰਾਮ ਰਾਇ ਬਾਰੇ ਇਤਿਹਾਸ ਲੇਖਕਾਂ ਨੇ ਕਾਫੀ ਵਧਾ ਚੜ੍ਹਾ ਕੇ ਤੱਥ ਮਰੋੜ ਤਰੋੜ ਕੇ ਪੇਸ਼ ਕੀਤੇ ਹਨ। ਹਾਂ, ਇਹ ਸੱਚ ਹੈ ਕਿ ਵਿਰੋਧ ਉਹਨਾਂ ਜ਼ਰੂਰ ਕੀਤਾ ਸੀ ਪਰੰਤੂ ਗੁਰੂ ਗੱਦੀ ਨ ਮਿਲਣ ਪਿਛੋਂ ਵੀ ਧੀਰਮੱਲ ਤੇ ਸ੍ਰੀ ਗੁਰੂ ਹਰਿ ਰਾਇ ਦਾ ਮੇਲ-ਜੋਲ ਰਿਹਾ। ਰਾਮ ਰਾਇ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਤੇ ਉਹਨਾਂ ਦੇ ਪਰਿਵਾਰ ਬਾਰੇ ਵੀ ਇਹੋ ਵਰਤਾਰਾ ਠੀਕ ਲੱਗਦਾ ਹੈ। ਪਿਆਰਾ ਸਿੰਘ ਪਦਮ ਨੇ ਠੀਕ ਹੀ ਲਿਖਿਆ ਹੈ : "ਸਾਡੇ ਇਤਿਹਾਸਕਾਰ ਬਾਬਾ ਰਾਮ ਰਾਇ ਤੇ ਧੀਰਮੱਲ ਨੂੰ ਵਿਗੋਂਦੇ ਨਹੀਂ ਥੱਕਦੇ। ਸਚਾਈ ਇਹ ਹੈ ਕਿ ਇਨ੍ਹਾਂ ਤੋਂ ਭੁੱਲ ਜ਼ਰੂਰ ਹੋਈ, ਜਿਸ ਕਰਕੇ ਇਹ ਇਕ ਪਾਸੇ ਰਹਿ ਗਏ ਤੇ ਬਾਬਾ ਧੀਰਮੱਲ ਤੇ ਉਸਦਾ ਸਪੁੱਤਰ ਰਾਮ ਚੰਦ ਤਾਂ ਦਿਲੀ ਸਰਕਾਰ ਦੀ ਸਖਤੀ ਦਾ ਸ਼ਿਕਾਰ ਹੋਕੇ ਅੰਤ ਸ਼ਹੀਦ ਹੋਏ। ਪਰ ਸਾਡੇ ਅਗਿਆਨ ਨੇ ਉਨ੍ਹਾਂ ਦਾ ਸਨਮਾਨ ਸਥਾਪਤ ਨਹੀਂ ਹੋਣ ਦਿੱਤਾ। ਹਾਂ, ਇਹ ਜ਼ਰੂਰ ਹੋਇਆ ਕਿ ਪਿਛੋਂ ਇਨ੍ਹਾਂ ਦੇ ਚੇਲਿਆਂ ਨੇ ਵੱਖਰੀ ਗੱਦੀ ਲਾਉਣ ਲਈ ਵਖਰੇਵੇਂ ਵਧਾ ਲਏ ਤੇ ਸਿੱਖ ਲਹਿਰ ਨਾਲ ਵਿਰੋਧ ਪਾ ਲਿਆ। ਇਸੇ ਕਰਕੇ ਰਾਮ ਰਾਈਆਂ ਤੇ ਧੀਰਮੱਲੀਆਂ ਨਾਲ ਨਾਮਿਲਵਰਤਣ ਦਾ ਆਦੇਸ਼ ਹੋਇਆ ਕਿਉਂਕਿ ਇਹ ਸਰਕਾਰੀ ਪੱਖ ਤੇ ਰਹਿਣ ਲੱਗ ਪਏ ਸਨ।"[11]

ਸ੍ਰੀ ਗੁਰੂ ਹਰਿ ਰਾਇ ਜੀ ਸਾਹਿਬ ਦਾ ਜਿਥੋਂ ਤੱਕ ਸੰਬੰਧ ਹੈ ਉਹਨਾਂ ਨੇ ਬਾਬਾ ਧੀਰਮੱਲ ਦਾ ਪੂਰਾ ਮਾਣ ਸਤਿਕਾਰ ਕੀਤਾ ਤੇ ਰਾਮ ਰਾਇ ਨੂੰ ਕੀਰਤਪੁਰ ਆਉਣ ਤੋਂ ਵਰਜਿਆ, ਪ੍ਰੰਤੂ ਰਾਮ ਰਾਇ ਦੇ ਆਪਣੇ ਪਰਿਵਾਰ ਨਾਲ ਸੰਬੰਧ ਬਿਲਕੁਲ ਖਤਮ ਨਹੀਂ ਹੋ ਗਏ ਸਨ। ਇਸ ਸੰਬੰਧ ਵਿਚ ਸਮੇਂ ਸਮੇਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਧੀਰਮੱਲ ਨੂੰ ਮਿਲਦੇ ਰਹੇ। ਵੇਰਵਾ ਇਸ ਪ੍ਰਕਾਰ ਹੈ :—

1. ੧੬੫੧ ਈਸਵੀ ਵਿਚ ਗੁਰੂ ਜੀ ਕੀਰਤਪੁਰ ਤੋਂ ਅੰਮ੍ਰਿਤਸਰ ਲਈ ਰਵਾਨ ਹੋਏ। ਹਰੀਆਂ ਵੇਲਾਂ, ਭੁੰਗਰਨੀ, ਬੰਬੇਲੀ ਆਦਿ ਪਿੰਡਾ ਵਿਚ ਦੀ ਹੁੰਦੇ ਗੁਰੂ ਸਾਹਿਬ ਕਰਤਾਰਪੁਰ ਤੋਂ ਬਾਹਰ ਮੀਲ ਕੁ ਦੱਖਣ ਵੱਲ ਉਤਰੇ। ਧੀਰਮੱਲ ਆਪ ਆਕੇ ਮਿਲਿਆ। ਘੋੜਿਆਂ ਨੂੰ ਦਾਣਾ ਤੇ ਲੰਗਰ ਵਾਸਤੇ ਰਸਦ ਭੇਜੀ। ਅੰਦਰੋਂ ਭਾਵੇਂ ਉਹ ਆਪਣੇ ਆਪ ਨੂੰ ਗੱਦੀ ਦਾ

---

10. Harbans Singh, Encyclopaedia of Sikhism, pp. 579-80.
11. ਪਿਆਰਾ ਸਿੰਘ ਪਦਮ, ਮੁਖਬੰਦ (ਦੋ ਸ਼ਬਦ) ਗੁਰੂ ਦੀ ਸਾਖੀਆਂ, ਪੰ. ੩੬

ਦਾ ਦਾਅਵੇਦਾਰ ਸਮਝਦਾ ਸੀ ਤੇ ਦੁਖੀ ਸੀ, ਪਰ ਗੁਰੂ ਜੀ ਨਾਲ ਉਸ ਨੇ ਪੂਰਾ ਪਿਆਰ ਦਿਖਾਇਆ।[12]

2. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਛੇ ਮਹੀਨੇ ਅੰਮ੍ਰਿਤਸਰ ਰਹੇ। ਸਾਲ ੧੬੫੨ ਨੂੰ ਵੈਸਾਖੀ ਸਮੇਂ ਉਹ ਕਰਤਾਰਪੁਰ ਪਹੁੰਚੇ। ਕਰਤਾਰਪੁਰ ਉਹ ਲਗਭਗ ਦਸ ਮਹੀਨੇ ਰਹੇ। ਗੁਰੂ ਜੀ ਪਾਸ ਬਹੁਤ ਸੰਗਤ ਆਈ। ਸੰਗਤ ਦੇ ਆਉਣ ਤੇ ਬਹੁਤ ਪਦਾਰਥ ਇਕੱਠਾ ਹੋ ਗਿਆ। ਗੁਰੂ ਜੀ ਨੇ ਉਹ ਸਾਰੇ ਪਦਾਰਥ ਧੀਰਮੱਲ ਦੇ ਹਵਾਲੇ ਕਰ ਦਿਤੇ। ਉਹ ਬਹੁਤ ਖੁਸ਼ ਹੋਇਆ।[13] ਏਥੇ ਹੀ ਭਾਈ ਭਗਤੂ ਦਾ ਅਕਾਲ ਚਲਾਣਾ ਹੋਇਆ ਸੀ। ਗੁਰੂ ਜੀ ਨੇ ਉਸਦਾ ਸਸਕਾਰ ਆਪਣੇ ਹੱਥੀਂ ਕੀਤਾ ਤੇ ਫਿਰ ਮਾਲਵੇ ਵਲ ਤੁਰ ਪਏ।

3. ੧੬੫੪ ਈ. (੧੩ ਮੱਘਰ ਸੰ. ੧੭੧੧ ਬਿਕਰਮੀ) ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਧੀਰਮੱਲ ਦੇ ਪੁੱਤਰ ਦੇ ਵਿਆਹ ਤੇ ਕਰਤਾਰਪੁਰ ਪਧਾਰੇ। ਧੀਰਮੱਲ ਆਪਣੀ ਸ਼ਰਾਰਤ ਤੋਂ ਨਹੀਂ ਹਟਦਾ ਸੀ। ਇਕ ਬ੍ਰਾਹਮਣ ਦਾ ਪੁੱਤਰ ਮਰ ਗਿਆ ਤਾਂ ਧੀਰਮੱਲ ਨੇ ਉਸਨੂੰ ਕਿਹਾ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਜਾ ਮਿਲੋ,ਉਹ ਹੀ ਇਸਨੂੰ ਜ਼ਿੰਦਾ ਕਰ ਸਕਦੇ ਹਨ। ਇਸ ਸਮੇਂ ਭਾਈ ਜਿਉਣਾ ਨੇ ਜਾਨ ਬਦਲੇ ਜਾਨ ਦਿੱਤੀ ਤੇ ਬ੍ਰਾਹਮਣ ਦਾ ਪੁੱਤਰ ਜ਼ਿੰਦਾ ਹੋ ਗਿਆ।[14] ਇਹ ਘਟਨਾ ਸੰਮਤ ੧੭੧੨ (੧੬੫੫ ਈ.) ਨੂੰ ਵਾਪਰੀ ਸੀ। ਇਸ ਸਮੇਂ ਵੈਸਾਖੀ ਸਮੇਂ ਤਕਰੀਬਨ ਸਾਰੇ ਭਾਰਤ ਤੋਂ ਸਿੱਖ ਇਕੱਠੇ ਹੋਏ। ਹਰ ਮਸੰਦ ਆਪਣੇ ਨਾਲ ਸੰਗਤ ਲੈ ਕੇ ਆਇਆ। ਚੜ੍ਹਾਵੇ ਦਾ ਕੋਈ ਅੰਤ ਨਹੀਂ ਸੀ। ਸਤਿਗੁਰ ਜੀ ਨੇ ਭਾਵੇਂ ਪਹਿਲਾਂ ਵੀ ਏਥੇ ਦੋ ਵਾਰ ਵੈਸਾਖੀ ਦੇ ਮੇਲੇ ਕੀਤੇ ਸਨ ਪਰ ਇਸ ਵਾਰ ਮਾਲ ਅਸਬਾਬ, ਰਸਦ ਪਾਣੀ ਤੇ ਚੜ੍ਹਾਵੇ ਦੀ ਬਹੁਲਤਾ ਸੀ। ਭਾਈ ਖੁਸ਼ਾਲੀ, ਮੁਰਾਰੀ, ਸਾਈਂ ਦਿੱਤੇ ਆਦਿਕ ਮੁਸੱਦੀਆਂ ਨੇ ਹੋਏ ਖਰਚ ਦਾ ਹਿਸਾਬ ਕਿਤਾਬ ਕਰਕੇ ਬਾਕੀ ਸਾਰਾ ਬਚਿਆ ਧਨ ਧੀਰਮੱਲ ਨੂੰ ਦੇ ਦਿੱਤਾ।[15]

4. ਧੀਰਮੱਲ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਚਲਾਣੇ ਉਪ੍ਰੰਤ ਕੀਰਤਪੁਰ ਪਹੁੰਚਿਆ। ਭਾਵੇਂ ਉਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਜੋਤੀ ਜੋਤ ਸਮਾ ਜਾਣ ਤੋਂ ਪਹਿਲਾਂ ਰਾਮ ਰਾਇ ਨੂੰ ਮੁਆਫ ਕਰਨ ਬਾਰੇ ਕਹਿੰਦਾ ਰਿਹਾ ਸੀ, ਪਰ ਗੁਰੂ ਜੀ ਨੇ ਗੁਰਿਆਈ ਹਰਿ ਕ੍ਰਿਸ਼ਨ ਨੂੰ ਦਿੱਤੀ। ਇਸ ਸਮੇਂ ਰਾਮ ਰਾਇ ਹਾਜ਼ਰ ਨਹੀਂ ਸੀ।[16]

**ਰਾਮਰਾਇ, ਗੁਰੂ ਹਰਿ ਰਾਏ ਤੇ ਹਰਿ ਕ੍ਰਿਸ਼ਨ :** ਰਾਮ ਰਾਇ ਦੇ ਔਰੰਗਜ਼ੇਬ ਨੂੰ ਖੁਸ਼ ਕਰਨ ਲਈ 'ਆਦਿ ਗ੍ਰੰਥ' ਦੀ ਇਕ ਤੁਕ ਨੂੰ ਉਲਟਾਉਣ ਕਾਰਨ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਉਸਨੂੰ ਗਦੀ ਤੋਂ ਖਾਰਜ ਕਰ ਦਿੱਤਾ। "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ ਕਿ ਰਾਮ ਰਾਇ ਜੀ ਦਿੱਲੀ ਤੋਂ ਕੀਰਤਪੁਰ ਨੂੰ ਆਏ। ਗੁਰੂ ਜੀ ਨੇ ਉਸਨੂੰ ਰੋਪੜ ਨੇੜੇ ਲਿਖ ਭੇਜਿਆ : ਤੇਰਾ ਕੀਆ ਅਰਥ ਹਮੇਂ ਨਹੀਂ ਸੁਖਾਇਆ। ਅਬ ਤੁਸੀਂ

---

12. ਗਿਆਨੀ ਗਿਆਨ ਸਿੰਘ, ਮਹਾਨ ਕੋਸ਼, ਪੰ. ੬੦੧
13. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੫੨੬
14. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੯
15. ਉਹੀ, ਪੰ. ੬੧੦
16. ਉਹੀ ਪੰ. ੬੩੨

ਮੁਝੇ ਪਿਆਰੇ ਨਹੀਂ ਲਗਤੇ, ਪਾਤੀ ਮਿਲਨ ਸਮੇਂ ਜਿਸ ਪਾਸੇ ਆਪ ਕਾ ਮੂੰਹ ਹੋਏ- ਇਕੇਲੇ ਉਸੀ ਪਾਸੇ ਚਲੇ ਜਾਨਾਂ, ਯਹਾਂ ਨਹੀਂ ਆਨਾ।"[17]

ਭਟ ਵਹੀਆਂ ਵਿਚ ਵੀ ਰਾਮ ਰਾਇ ਜੀ ਦੇ ਰੋਪੜ ਆਉਣ ਦੀ ਸੂਚਨਾ ਦਰਜ ਹੈ: "ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਜੀ ਮਹਿਲ ਸਤਮੇਂ ਕਾ ਪੋਤਾ ਗੁਰਦਿਤਾ ਜੀ ਕਾ, ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ। ਬੰਸ ਗੁਰੂ ਅਰਜਨ ਕੀ ਸੂਰਜ ਬੰਸੀ ਗੌਸ਼ਲ ਗੋਤਰਾ ਸੋਢੀ ਖੱਤ੍ਰੀ, ਬਾਸੀ ਕੀਰਤਪੁਰ ਰਾਜ ਕਹਿਲੂਰ ਸੰਮਤ ਸਤਾਰਾਂ ਸੈ ਅਠਾਰਾਂ ਕ੍ਰਿਸ਼ਨ ਪੱਖ ਜੇਠ ਮਾਸੇ ਬਦੀ ਪੰਚਮੀ ਕੋ ਦਿਹਲੀ ਸੇ ਕੋਟ ਪਠਾਨਾਂ ਰੋਪੜ ਮੇਂ ਆਏ।..."[18]

ਜਦੋਂ ਰਾਮ ਰਾਇ ਜੀ ਲਾਹੌਰ (ਲਵਪੁਰ) ਪਹੁੰਚੇ ਤਾਂ ਗੁਰੂ ਹਰਿ ਰਾਇ ਸਾਹਿਬ ਜੀ ਨੇ ਲਾਹੌਰ ਦੀ ਸੰਗਤ ਨੂੰ ਰਾਮ ਰਾਇ ਦੀ ਭੇਟ ਕੁਝ ਵੀ ਦੇਣ ਦੀ ਮਨਾਹੀ ਕਰ ਦਿੱਤੀ ਸੀ। ਜਦੋਂ ਭਾਈ ਹੀਰਾ ਤੇ ਹੋਰ ਸਿੱਖ ਰਾਮ ਰਾਇ ਪਾਸ ਆਏ ਤਾਂ ਉਸਨੇ ਉਹਨਾਂ ਨੂੰ ਆਖਿਆ ਕਿ ਉਹ ਉਹਦੇ ਪਾਸ ਕੀ ਲੈਣ ਆਏ ਹਨ। ਉਸ ਇਹ ਵੀ ਕਹਿਆ, "ਜਾਓ, ਕੋਟ ਗੁਰੂ ਹਰਿ ਰਾਇ ਜੀ ਮੇਂ ਗੁਰੂ ਜੀ ਕਾ ਦਰਸ਼ਨ ਪਾਈਏ ਤੇ ਯਿਹ ਹੋਈ ਭੂਲ ਉਨ੍ਹੀਂ ਸੇ ਬਖਸ਼ਾਈਏ।"[19]

"ਗੁਰੂ ਕੀਆਂ ਸਾਖੀਆਂ" ਵਿਚ ਤਾਂ ਇਹ ਵੀ ਲਿਖਿਆ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਦੀਵਾਨ ਦਰਗਾਹ ਮੱਲ ਨੂੰ ਰਾਮ ਰਾਇ ਨੂੰ ਲੈਣ ਲਈ ਲਵਪੁਰ ਭੇਜਿਆ। ਦੀਵਾਨ ਦਰਗਾਹ ਮੱਲ ਕੀਰਤਪੁਰ ਵਿਚ ਆਈ ਲਾਹੌਰ ਦੀ ਸੰਗਤ-ਭਾਈ ਹੀਰਾ, ਕਿਸਨਾਂ ਆਦਿ—ਨੂੰ ਨਾਲ ਲੈਕੇ ਲਾਹੌਰ ਪਹੁੰਚਿਆ।[20]

ਭੱਟ ਵਹੀ ਵਿਚ ਲਿਖਿਆ ਹੈ :—

"ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਜੀ ਮਹਲ ਸੱਤਮੇਂ ਕਾ, ਪੋਤਾ ਗੁਰੂ ਗੁਰਦਿੱਤਾ ਜੀ ਕਾ, ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ, ਬੰਸ ਗੁਰੂ ਅਰਜਨ ਜੀ ਕੀ—ਸੂਰਜ ਬੰਸ ਗੌਸਲ ਗੋਤਰਾ ਸੋਢੀ ਖੱਤਰੀ, ਬਾਸੀ ਗਾਮ ਕੀਰਤਪੁਰ, ਪਰਗਨਾਂ ਕਹਿਲੂਰ ਗੁਰੂ ਜੀ ਕਾ ਬਚਨ ਪਾਇ—ਨਗਰ ਲਵਪੁਰੀ ਮੇਂ ਦੀਵਾਨ ਦਰਘਾ ਮੱਲ ਕੇ ਗੈਲਕੀਰਤਪੁਰ ਆਏ।"[21]

ਇਹ ਵੇਰਵਾ ਵੀ ਮਿਲਦਾ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਕਹਿਣ ਤੇ ਰਾਮ ਰਾਇ ਬਿਲਾਸਪੁਰ ਰਾਨੀ ਚੰਪਾ ਦੇ ਬੁਲਾਵੇ ਤੇ ਗਏ। ਫਿਰ ਜਦੋਂ ਔਰੰਗਜ਼ੇਬ ਨੇ ਰਾਮ ਰਾਇ ਲਈ ਏਲਚੀ ਭੇਜਿਆ ਤਾਂ ਰਾਮ ਰਾਇ ਦੁਬਾਰਾ ਦਿੱਲੀ ਗਿਆ। ਰਾਮ

---

17. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ ੫੨
18. ਭੱਟ ਵਹੀ ਤਲਉਂਦਾ ਪਰਗਣਾ ਜੀਂਦ, ਖਾਤਾ ਬੰਝਰਾਉਤੋਂ ਕਾ।
19. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੪
20. ਉਹੀ ਪੰ. ੫੫
21. ਭੱਟ ਵਹੀ ਤਲਉਂਦਾ ਪਰਗਨਾਂ ਜੀਂਦ, ਖਾਤਾ ਜਲ੍ਹਾਨੇ ਪੁਆਰੋਂ ਕਾ।

ਰਾਇ ਦਿੱਲੀ ਵਿਚ ਹੀ ਸੀ ਜਦੋਂ ਸੰਮਤ ਸਤਰਾਂ ਸੈ ਅਠਾਰਾਂ ਕਾਰਤਕ ਬਦੀ ਅਠੋਂ ਸ਼ਨੀਵਾਰ ਕੋ, ਸ੍ਰੀ ਹਰਿ ਕ੍ਰਿਸ਼ਨ ਜੀ ਕੋ ਗੁਰਿਆਈ ਕਾ ਟੀਕਾ ਲਾਇ ਕੇ ਅਗਲੇ ਦਿਵਸ ਰਵੀਵਾਰ ਕੋ ਬੈਕੁੰਠ ਪਿਆਨਾ ਕਰ ਗਏ।[22]

ਇਹ ਵੇਰਵਾ ਭਾਵੇਂ ਕੁਝ ਭੁਲੇਖਾ ਪਾਊ ਲਗਦਾ ਹੈ, ਪਰ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਰਾਮ ਰਾਇ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਅਕਾਲ ਚਲਾਣੇ ਦੀ ਖਬਰ ਸੁਣ ਕੇ ਕੀਰਤਪੁਰ ਆਏ। "ਸ੍ਰੀ ਰਾਮ ਰਾਇ ਜੀ ਮਾਤਮੀ ਸਫ ਤੇ ਬੈਠ ਸਭ ਕੋ ਧੀਰਜ ਦੇਨੇ ਲਗੇ। ਸਤਾਰਮੀ ਤੇ ਕਾਰਤਕ ਸੁਦੀ ਦਸਮੀਂ ਮੰਗਲਵਾਰ ਕੇ ਦਿਹੁੰ ਸ੍ਰੀ ਗ੍ਰੰਥ ਜੀ ਕੇ ਰਾਖੇ ਪਾਠ ਕਾ ਭੋਗ ਪਾਇਆ ਗਿਆ। ਸਾਰਿਆਂ, ਬਾਲਾ ਗੁਰੂ ਜੀ (ਗੁਰੂ ਹਰਿ ਕ੍ਰਿਸ਼ਨ) ਕਾ ਦਰਸ਼ਨ ਪਾਇ, ਸਭਨਾ ਮਿਲਕੇ ਪਰਚਾਵਨੀ ਕੀ।"[23]

ਇਸ ਤੋਂ ਪਿਛੋਂ, ਇਤਿਹਾਸ ਅਨੁਸਾਰ ਰਾਮ ਰਾਇ ਨੇ ਝਗੜਾ ਆਰੰਭ ਦਿੱਤਾ। ਔਰੰਗਜ਼ੇਬ ਦੇ ਦਰਬਾਰ ਵਿਚ ਉਹਦੀ ਰਸਾਈ ਤਾਂ ਸੀ ਹੀ। ਉਸਨੇ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਵਿਰੁੱਧ ਵੀ ਔਰੰਗਜ਼ੇਬ ਦੇ ਕੰਨ ਭਰੇ। ਇਸੇ ਤਰ੍ਹਾਂ ਧੀਰਮੱਲ ਵੀ ਗੁਰਗੱਦੀ ਲਈ ਹੱਥ ਪੈਰ ਮਾਰਨ ਲਗਾ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਚਲਾਣੇ ਤੇ ਬਾਬਾ ਬਕਾਲੇ ਵਿੱਚ ਗੁਰੂ ਤੇਗ ਬਹਾਦਰ ਤੇ ਆਪਣੇ ਮਸੰਦਾਂ ਰਾਹੀਂ ਹਮਲਾ ਲਾਉਣ ਵਾਲਾ ਧੀਰਮੱਲ ਹੀ ਸੀ। ਗੱਦੀ ਦੇ ਦਾਅਵੇਦਾਰਾਂ ਨੇ ਗੁਰੂ ਵਿਅਕਤੀਆਂ ਨਾਲ ਕਿਤੇ ਦਬਵੀਂ ਤੇ ਕਿਤੇ ਸਪਸ਼ਟ ਵਿਰੋਧਤਾ ਕੀਤੀ।[24]

---

22. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੬-੫੭
23. ਉਹੀ, ਪੰ. ੫੮
24. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੩੩ ਅਤੇ ੬੩੪

## 11. ਸਰੂਪ ਦੇ ਸੁਭਾਵ

ਸ੍ਰੀ ਗੁਰੂ ਹਰਿ ਰਾਇ ਜੀ ਅਤਿ ਕੋਮਲ ਭਾਵੀ ਤੇ ਅਨੇਕ ਗੁਣਾਂ ਦੇ ਮਾਲਕ ਸਨ। ਉਨ੍ਹਾਂ ਵਿਚ ਕਰੁਣਾ ਸੀ, ਦਇਆ ਸੀ। ਉਹ ਸਦਾ ਸ਼ਾਂਤ-ਚਿੱਤ ਸਨ। ਕਰੋਧ ਤਾਂ ਲੇਸ ਮਾਤਰ ਵੀ ਨਹੀਂ ਸੀ। ਸਤਿ ਜਤ ਆਨੰਦਾ ਦਾ ਸੰਗਮ ਸੀ ਉਹਨਾਂ ਦਾ ਮਨ।

*ਰਿਦਾ ਏਕ ਰਸਪਰਮ ਪੁਨੀਤ, ਸਤਿ ਚਿਤ ਸੁ ਚੀਤ।*

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਜੀਵਨ-ਕਾਲ ਤੇ ਗੁਰਿਆਈ ਦਾ ਸਮਾਂ ਸਮੇਤ ਉਹਨਾਂ ਦੇ ਸੁਪੁਤੱਰ ਦੇ ਗੁਰਿਆਈ ਕਾਲ ਦੇ "ਸ਼ਾਂਤੀ ਦਾ ਮੱਧ-ਅੰਤਰ" ਆਖਿਆ ਜਾਂਦਾ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਸ਼ਾਹਜਹਾਂ ਵਿਰੁੱਧ ਲੜਾਈਆਂ ਲੜਨੀਆਂ ਪਈਆਂ ਅਤੇ ਸ੍ਰੀ ਗੁਰੂ ਤੇਗ-ਬਹਾਦਰ ਸਾਹਿਬ ਜੀ ਨੂੰ ਸ਼ਾਂਤੀ 'ਚ ਵਿਚਰਦਿਆਂ ਔਰੰਗਜ਼ੇਬ ਦੇ ਦਰਬਾਰ 'ਚ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਵੀ ਦਿੱਲੀ ਜਾਣਾ ਪਿਆ ਪ੍ਰੰਤੂ ਉਹ ਔਰੰਗਜ਼ੇਬ ਨੂੰ ਨ ਮਿਲੇ ਤੇ 'ਸੀਤਲਾ' ਕਾਰਨ ਕਾਲਵੱਸ ਹੋ ਗਏ। ਇੰਝ ਸ੍ਰੀ ਗੁਰੂ ਹਰਿ ਰਾਇ (੧੬੪੫-੬੧) ਸ੍ਰੀ ਗੁਰੂ ਹਰਿ ਕ੍ਰਿਸ਼ਨ (੧੬੬੧-੧੬੬੪) ਤੇ ਸ੍ਰੀ ਗੁਰੂ ਤੇਗ ਬਹਾਦਰ (੧੬੬੪-੧੬੭੫) ਦਾ ਸਮੁੱਚਾ ਗੁਰਿਆਈ ਕਾਲ ਸ਼ਾਂਤੀ-ਮੱਧ-ਅੰਤਰ ਆਖਿਆ ਜਾਂਦਾ ਹੈ। ਸ੍ਰੀ ਗੁਰੂ ਹਰਿ ਰਾਇ ਸਿੱਖੀ ਦੇ ਪਰਚਾਰ ਵਿਚ ਮਗਨ ਰਹੇ। ਸ਼ਾਹਜਹਾਂ ਸਮਰਾਟ ਨੇ ਆਪਣੀ ਕੱਟੜ-ਨੀਤੀ ਦਾ ਤਿਆਗ ਤਾਂ ਨ ਕੀਤਾ, ਪਰ ਉਸਦੇ ਲੜਕੇ ਦਾਰਾ ਦੇ ਪ੍ਰਭਾਵ ਕਾਰਨ ਉਸ ਦੇ ਸੰਬੰਧ ਸ੍ਰੀ ਗੁਰੂ ਹਰਿ ਰਾਇ ਸਾਹਿਬ ਨਾਲ ਸੁਖਾਵੇਂ ਬਣ ਗਏ। ਜਿਹੜਾ ਸ਼ਾਹਜਹਾਂ ਗੁਰੂ ਹਰਿ ਗੋਬਿੰਦ ਨਾਲ ਤਿੰਨ ਵਾਰ ਮੈਦਾਨ 'ਚ ਉੱਤਰ ਆਇਆ ਸੀ ਤੇ ਆਪਣੇ ਸੈਨਿਕ ਤੇ ਸਿਪਾਹਸਾਲਾਰ ਰਣ ਤੱਤੇ 'ਚ ਉਤਾਰ ਚੁਕਿਆ ਸੀ, ਉਹ ਗੁਰੂ ਦਰਬਾਰ ਵਿਚ ਇਕ ਤੋਂ ਵਧੀਕ ਵਾਰ ਸੁਆਲੀ ਦੇ ਰੂਪ ਵਿਚ ਆਪਣੇ ਪੇਸ਼ਕਾਰ ਭੇਜ ਚੁਕਿਆ ਸੀ। ਸ਼ਾਹਜਹਾਂ ਦਾ ਵੱਡਾ ਲੜਕਾ ਦਾਰਾ ਤਾਂ ਗੁਰੂ ਸਾਹਿਬ ਦਾ ਸ਼ਰਧਾਲੂ ਹੀ ਸੀ। ਜਦੋਂ ਸ਼ਾਹਜਹਾਂ ਦੇ ਪੁੱਤਰਾਂ ਦਾ ਗੱਦੀ ਲਈ ਯੁੱਧ ਹੋਇਆ ਤਾਂ ਔਰੰਗਜ਼ੇਬ ਜੇਤੂ ਬਣ ਨਿਕਲਿਆ। ਉਹ ਬਹੁਤ ਕੱਟੜ ਵੀ ਸੀ ਤਾਂ ਉਸਨੇ ਸ੍ਰੀ ਗੁਰੂ ਹਰਿ ਰਾਇ ਨੂੰ ਦਾਰਾ ਨਾਲ ਹਮਦਰਦੀ ਰੱਖਣ ਦੇ ਦੋਸ਼ ਵਿਚ ਦਿੱਲੀ ਬੁਲਾ ਭੇਜਿਆ। ਉਹ ਆਪ ਨ ਗਏ ਤੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਭੇਜ ਦਿੱਤਾ। ਇਸ ਤੋਂ ਸਪਸ਼ਟ ਹੈ ਕਿ ਜਿਹੜਾ ਔਰੰਗਜ਼ੇਬ ਗੁਰੂ ਤੇਗਬਹਾਦਰ ਦੇ ਕਤਲ ਦਾ ਅਪਰਾਧੀ ਬਣਿਆ ਤੇ ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਿਰੁੱਧ ਕਈ ਵਾਰ ਸੈਨਾ ਭੇਜੀ, ਅਜਿਹੇ ਅਹੰਕਾਰੀ ਦੇ ਸਮੇਂ ਸ੍ਰੀ ਗੁਰੂ ਹਰਿ ਰਾਇ ਅਹਿਲ ਤੇ ਅਡੋਲ ਰਹੇ। ਉਹ ਆਪਣੀ ਸ਼ਖਸ਼ੀਅਤ ਅਨੁਸਾਰ ਸਿੱਖੀ ਦੇ ਪਰਚਾਰ ਵਿਚ ਜੁੱਟੇ ਰਹੇ। ਭਾਈ ਰਤਨ ਸਿੰਘ ਭੰਗੂ ਲਿਖਦਾ ਹੈ :

*ਫਿਰ ਹਰਿ ਰਾਇ ਔ ਹਰ ਕ੍ਰਿਸ਼ਨ ਭਏ ਤਿਮੈਂ ਗੁਰਦੇਵ।*
*ਇਛੈਂ ਪੂਰੇ ਸਿਖਨ ਕੀ, ਸਿਖ ਕਰੈਂ ਗੁਰਸੇਵ।*

ਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਬਾਰ ਦਾ ਕਵੀ ਭਾਈ ਗੁਰਦਾਸ ਦੂਸਰਾ ਸ੍ਰੀ ਗੁਰੂ ਹੰਰਿ ਰਾਇ ਸਾਹਿਬ ਜੀ ਦੀ ਸ਼ਖਸ਼ੀਅਤ ਤੇ ਸੁਭਾਅ ਬਾਰੇ ਲਿਖਦਾ ਹੈ :

*ਸਪਤਮ ਮਹਿਲ ਅਗਮ ਹਰਿ ਰਾਇਆ।*
*ਜਿੰਨ ਸੁੰਨ ਧਿਆਨ ਕਰਿ ਜੋਗ ਕਮਾਇਆ।*
*ਚੜ੍ਹਿ ਗਗਨ ਗੁਫਾ ਮਹਿ ਰਹਿਓ ਸਮਾਈ।*
*ਜਹਾਂ ਬੈਠ ਅਡੋਲ ਸਮਾਧਿ ਲਗਾਈ।*
*ਸਭ ਕਲਾ ਖੈਚ ਕਰਿ ਗੁਪਤ ਰਹਾਯੰ।*
*ਤਹਿ ਅਪਨ ਰੂਪ ਕੋ ਨਹਿੰ ਦਿਖਲਾਯੰ।*
*ਇਉ ਇਸ ਪਰਕਾਰ ਗੁਬਾਰ ਮਚਾਇਓ।*
*ਤਹ ਦੇਵ ਅੰਸ ਕੋ ਬਹੁ ਚਮਕਾਇਓ।*

ਉਹ ਅਡੋਲ ਵਿਚਰਨ ਵਾਲੇ, ਸ਼ਾਂਤ-ਚਿਤ ਰਹਿਣ ਵਾਲੇ ਤੇ ਧਿਆਨ ਅਰ ਬੰਦਗੀ ਵਿਚ ਲੀਨ ਰਹਿਣ ਵਾਲੀ ਆਤਮਾ ਸਨ। ਭਾਵੇਂ ਉਹਨਾਂ ਸ੍ਰੀ ਗੁਰੂ ਹਰਿ ਗੋਬਿੰਦ ਦੇ ਹੁਕਮ ਅਨੁਸਾਰ ੨੨੦੦ ਘੋੜ ਸਵਾਰ ਰੱਖੇ ਸਨ, ਪਰ ਉਹ ਸਾਰੀ ਹੱਯਾਤੀ ਜੰਗਾਂ-ਯੁੱਧਾਂ ਤੋਂ ਨਿਰਲੇਪ ਰਹੇ। ਉਹ ਸਾਰੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਹੋਏ ਵੀ ਗੁਪਤ ਰਹਿ ਕੇ ਸਿੱਖੀ ਪਰਚਾਰ 'ਚ ਮਗਨ ਰਹੇ। ਜਿਸ ਸਮੇਂ ਮਸੰਦ ਗਲਤ ਰਾਹਾਂ ਤੇ ਤੁਰ ਪਏ ਤੇ ਧੀਰਮੱਲ ਤੇ ਹਰਿ ਜੀ ਦੇ ਡੇਰਿਆਂ ਵੱਲ ਮੂੰਹ ਕਰਨ ਲਗ ਪਏ ਸਨ, ਉਸ ਵੇਲੇ ਸਿੱਖੀ ਦੇ ਪਰਚਾਰ ਲਈ ਤੇ ਗੁਰਸਿੱਖੀ ਦੇ ਵਿਕਾਸ ਲਈ ਜੋ ਕੰਮ ਕੀਤਾ ਗਿਆ, ਉਹ ਸ੍ਰੀ ਗੁਰੂ ਹਰਿ ਰਾਇ ਜੀ ਦੇ ਸਖਸ਼ੀ ਗੁਣਾਂ ਦਾ ਕਮਾਲ ਸੀ।

ਸ੍ਰੀ ਗੁਰੂ ਹਰਿ ਰਾਇ ਜੀ ਦੀ ਸ਼ਖਸ਼ੀਅਤ, ਚਰਿਤਰ ਤੇ ਸੁਭਾਵ ਵਿਚ ਜੋ ਸਹਿਜ, ਸ਼ਾਂਤੀ, ਦ੍ਰਿੜ੍ਹਤਾ ਅਰ ਲਗਨ ਸੀ, ਉਸਦਾ ਲਿਸ਼ਕਾਰਾ ਉਹਨਾਂ ਦੀ 31 ਸਾਲ ਦੀ ਆਯੂ ਵਿਚ ਅਨੇਕਾਂ ਵਾਰ ਵੇਖਿਆ ਗਿਆ। ਛੋਟੀ ਆਯੂ ਵਿਚ ਹੀ ਜਦੋਂ ਉਹ ਬਾਗ ਵਿਚੋਂ ਲੰਘ ਰਹੇ ਸਨ ਤਾਂ ਉਹਨਾਂ ਦੇ ਚੋਲੇ ਨਾਲ ਅੜਕੇ ਫੁੱਲ ਦੀਆਂ ਪੱਤੀਆਂ ਟੁੱਟ ਕੇ ਧਰਤੀ ਤੇ ਡਿਗ ਪਈਆਂ। ਇਹ ਵੇਖਕੇ ਉਨ੍ਹਾਂ ਦੇ ਨਰਮ ਦਿਲ ਉੱਤੇ ਡੂੰਘਾ ਅਸਰ ਹੋਇਆ ਅਤੇ ਉਨ੍ਹਾਂ ਦੇ ਨੇਤ੍ਰਾਂ ਵਿਚ ਅੱਥਰੂ ਆ ਗਏ। ਇਸ ਤੋਂ ਉਹਨਾਂ ਦੇ ਮਨ ਦੀ ਭਾਵਨਾ ਦਾ ਪਤਾ ਲਗਦਾ ਹੈ ਕਿ ਉਹ ਕਿਵੇਂ ਦਿਆਲਤਾ ਤੇ ਪ੍ਰੇਮ ਦਾ ਵਿਹਾਰ ਕਰਨ ਵਾਲੇ ਮਹਾਨ ਪੁਰਖ ਸਨ। ਜਦੋਂ ਗੁਰੂ ਜੀ ਦੇ ਚੋਲੇ ਨਾਲ ਅੜਕੇ ਫੁੱਲ ਦੀਆਂ ਪੱਤੀਆਂ ਡਿੱਗਕੇ ਟੁੱਟ ਗਈਆਂ ਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸਹਿਜ-ਸੁਭਾ ਕਿਹਾ ਕਿ ਚੋਲਾ ਸੰਭਾਲ ਕੇ ਤੁਰੀਦਾ ਹੈ। "ਦਾਮਨ ਸੰਕੋਚ ਚਲੋ" ਦਾ ਸੰਕੇਤ ਮਿਲਦਿਆਂ ਹੀ ਹਰਿ ਰਾਇ ਜੀ ਨੇ ਐਸੀ ਧਾਰਨਾ ਮਨ ਵਿਚ ਧਾਰ ਲਈ ਕਿ ਜਦੋਂ ਵੀ ਕਲੀਆਂ ਵਾਲਾ ਚੋਲਾ ਪਹਿਨਿਆ,

---

1. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ-ਪਰਕਾਸ਼, (ਸੰਪਾਦਿਕ : ਭਾਈ ਵੀਰ ਸਿੰਘ) ਪਹਿਲੀ ਵਾਰ ੧੯੧੪, ਨਵੀਂ ਐਡੀਸ਼ਨ ਭਾਈ ਵੀਰ ਸਿੰਘ ਸਾਹਿਤ ਸਦਨ, ੧੯੯੩, ਪੰ. ੩੪।
2. ਭਾਈ ਗੁਰਦਾਸ ਦੀਆਂ ਵਾਰਾਂ, (ਸੰ. ਅਮਰ ਸਿੰਘ ਚਾਕਰ) ਸ੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ, ੧੯੯੪ (ਛੇਵੀਂ ਛਾਪ) ਪੰ. ੪੪੬।

ਸਦਾ ਹੀ ਉਸਨੂੰ ਸਮੇਟ ਕੇ ਰੱਖਿਆ ਤਾਂ ਜੋ ਫਿਰ ਅਜਿਹੀਂ ਘਟਣਾ ਨਾ ਵਾਪਰੇ। ਫੁੱਲ ਟੁੱਟਣ ਦੀ ਘਟਨਾ ਨੇ ਉਹਨਾਂ ਦੇ ਕੋਮਲ ਮਨ ਤੇ ਬਹੁਤ ਪ੍ਰਭਾਵ ਪਾਇਆ ਤੇ ਉਹਨਾਂ ਨੇ ਕਦੇ ਕਿਸੇ ਆਦਮੀ ਦਾ ਦਿਲ ਨ ਦੁਖਾਇਆ। ਉਹ ਬਾਬਾ ਫਰੀਦ ਜੀ ਦੇ ਸਲੋਕ ਦਾ ਅਮਲੀ ਅਰਥ ਕਰਕੇ ਦਸਦੇ ਰਹੇ।[3]

*'ਸਭਨਾ ਮਨੁ ਮਾਣਕੁ ਠਾਹਨ ਮੂਲਿ ਮਚਾਗਵਾ,*
*ਤਉ ਜੇ ਪਿਰੀਆ ਦੀ ਸਿੱਕ ਹਿਆਉ ਨਾ ਠਾਹਿ ਕਹੀਦਾ।*

*(ਆਦਿ ਗ੍ਰੰਥ ਪੰ:)*

ਉਹਨਾਂ ਦਾ ਜੀਵਨ ਨਾਮ-ਸਿਮਰਨ ਦਾ ਜੀਵਨ ਸੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੱਦੀ ਸੌਂਪਦਿਆਂ ਹਰਿ ਰਾਇ ਜੀ ਨੂੰ ਇਹ ਸਿੱਖਿਆ ਦਿੱਤੀ : "ਹਰ ਰੋਜ਼ ਪ੍ਰਭਾਤ ਵੇਲੇ ਉਠਣਾ, ਇਸ਼ਨਾਨ ਕਰਨਾ ਤੇ ਜਪੁਜੀ ਸਾਹਿਬ ਦਾ ਪਾਠ ਕਰਨਾ। ਸਭ ਲੋਕਾਂ ਨਾਲ ਨਿਮ੍ਰਤਾ ਦਾ ਵਰਤਾਵ ਕਰਨਾ। 'ਨਾਮ' ਦਾ ਜਾਪ ਕਰਨਾ ਤੇ ਦੂਸਰਿਆਂ ਨੂੰ ਅਜਿਹਾ ਕਰਨ ਦੀ ਪ੍ਰੇਰਨਾ ਦੇਣੀ। ਸਿੱਖਾਂ ਦੀ ਸੰਗਤ ਵਿਚ ਦਿਨ ਵਿਚ ਦੋ ਵਾਰੀ ਬੈਠਣਾ। ਸਦਾ ਆਪਣੇ ਨਾਲ ੨੨੦੦ ਘੋੜ ਸਵਾਰ ਰੱਖਣੇ।" ਮੈਕਾਲਿਫ ਲਿਖਦਾ ਹੈ ਕਿ ਗੁਰੂ ਜੀ ਆਪਣੇ ਸਿੱਖਾਂ ਨੂੰ ਭਾਈ ਗੁਰਦਾਸ ਦੀ ੨੮ਵੀਂ ਵਾਰ ਪਉੜੀ ੧੫ ਵਿਚ ਦਿੱਤੇ ਸੰਦੇਸ਼ ਨੂੰ ਦ੍ਰਿੜ੍ਹ ਕਰਾਉਂਦੇ ਰਹਿੰਦੇ ਸਨ[4] :

*ਪਿਛਲ ਰਾਤੀਂ ਜਾਗਣਾ ਨਾਮੁ ਦਾਨੁ ਇਸਨਾਨੁ ਦਿੜਾਏ।*
*ਮਿਠਾ ਬੋਲਣੁ ਨਿਵ ਚਲਣੁ ਹਥਹੁ ਦੇਕੈ ਭਲਾ ਮਨਾਏ।*
*ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ।*
*ਘਾਲਿ ਖਾਇ ਸੁਕ੍ਰਿਤ ਕਰੈ ਵਡਾ ਹੋਇ ਨ ਆਪੁ ਗਣਾਏ।*
*ਸਾਧਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ।*
*ਸ਼ਬਦ ਸੁਰਤਿ ਪਰਚਾ ਕਰੈ ਸਤਿਗੁਰੁ ਪਰਚੈ ਮਨੁ ਪਰਚਾਏ।*
*ਆਸਾ ਵਿਚਿ ਨਿਰਾਸੁ ਵਲਾਏ।*[5]

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਮਿਹਰ, ਦਇਆ ਤੇ ਕਰੁਣਾ ਦਾ ਸਰੂਪ ਸਨ। ਉਹ ਹਰ ਦੀਨ ਦੁਖੀ ਦਾ ਖਿਆਲ ਕਰਦੇ ਸਨ। ਹਰ ਸ਼ਰਣਾਗਤ ਨੂੰ ਕੰਠ ਲਾਉਂਦੇ ਸਨ। ਏਥੋਂ ਤੱਕ ਕਿ ਉਹ ਪਸ਼ੂ ਪੰਛੀਆਂ ਤੇ ਵੀ ਸਦਾ ਨਿਹਾਲ ਰਹਿੰਦੇ ਸਨ। ਸ਼ੁਭ-ਅਮਲ ਉਹਨਾਂ ਦੇ ਜੀਵਨ-ਕਾਲ ਦੀ ਧੜਕਣ ਸੀ। ਹਰਿੰਦਰ ਸਿੰਘ ਮਹਿਬੂਬ ਠੀਕ ਹੀ ਲਿਖਦਾ ਹੈ : "ਗੁਰੂ ਹਰਿ ਰਾਏ ਸਾਹਿਬ ਦੀ ਜ਼ਿੰਦਗੀ ਨੇ ਸਾਬਤ ਕੀਤਾ ਕਿ ਸ਼ੁਭ-ਅਮਲ ਲਹੂ-ਲੁਹਾਨ ਰਣਾਂ ਦੀਆਂ ਦਹਿਸਤਾਂ ਵਿਚ ਵੀ ਹੈ, ਜਿੱਥੇ ਬਹੁਤ ਚੀਜ਼ਾਂ ਪਾਸ਼

---

3. ਸਤਿਬੀਰ ਸਿੰਘ, ਸਾਡਾ ਇਤਿਹਾਸ, ਨਿਊ ਬੁਕ ਕੰਪਨੀ, ਜਾਲੰਧਰ ਨੌਵੀਂ ਵਾਰ ੧੯੯੭, ਪੰ. ੨੯੩।
4. Max Arthur Macauliffe. The Sikh Religion vol. III, S. Chand. 1963, p. 275
5. ਵਾਰਾਂ ਭਾਈ ਗੁਰਦਾਸ, ਵਾਰ ੨੮, ਪਉੜੀ ੧੫, ਪੰ. ੩੧੨

ਪਾਸ਼ ਹੁੰਦੀਆਂ ਹਨ। ਇਹ ਕਈ ਗਹਿਰਾਈਆਂ ਨੂੰ ਸਮੇਟ ਲੈਣ ਵਾਲਾ ਹੜ੍ਹ ਹੈ, ਅਤੇ ਕਈ ਉੱਚਾਣਾਂ ਨੂੰ ਨੀਵਾਣਾਂ ਕਰ ਦੇਣ ਵਾਲਾ ਭੁਚਾਲ ਹੈ, ਪਰ ਆਪਨੀ ਇਸ ਸ਼ਕਲ ਵਿੱਚ ਵੀ ਇਹ ਮੁਹੱਬਤ ਦੀਆਂ ਬਹੁਤ ਕੋਮਲ ਲੈਆਂ ਵਿਚ ਚਲਦਾ ਹੈ। ਇਸ ਦੀ ਅੰਤਮ ਅਦਾ ਖੁਸ਼ਬੂ ਵਰਗੀ ਹੈ ਅਤੇ ਇਸ ਦਾ ਅਨੁਭਵ ਤ੍ਰੇਲ ਵਾਂਗ ਨਾਜ਼ਕ ਹੈ। ਸ਼ੁਭ ਅਮਲ ਵਿਚ ਐਸੀ ਕੋਮਲਤਾ ਕਿਸੇ ਰਹੱਸਮਈ ਜ਼ਬਤ ਰਾਹੀਂ ਹੀ ਪੈਦਾ ਹੁੰਦੀ ਹੈ।"[6]

ਅਸਲ ਵਿਚ ਗੁਰੂ ਸਾਹਿਬ ਪਿਆਰ ਦੇ ਅਵਤਾਰ ਸਨ। ਆਪ ਦਾ ਦਇਆਵਾਨ ਤੇ ਕੋਮਲ ਹਿਰਦਾ ਤਾਂ ਫੁੱਲ-ਪੱਤੀਆਂ ਨੂੰ ਟੁੱਟਦਿਆਂ ਵੇਖ ਵੀ ਦੁਖੀ ਹੁੰਦਾ ਸੀ। ਫੁੱਲ-ਪੱਤੀਆਂ ਨੂੰ ਟੁੱਟਣ ਤੋਂ ਬਚਾਉਣ ਲਈ ਆਯੂ-ਭਰ ਉਹ ਆਪਣਾ ਚੋਲਾ ਉੱਚਾ ਚੁੱਕ ਵਿਚਰਦੇ ਰਹੇ। ਬਨਸਪਤੀ ਦਾ ਇਤਨਾ ਖਿਆਲ ਰੱਖਣ ਵਾਲੇ, ਗੁਰੂ ਪਸ਼ੂ-ਪੰਛੀਆਂ ਪ੍ਰਤੀ ਵੀ ਬੇਹੱਦ ਦਿਆਲੂ ਸਨ। ਭਾਵੇਂ ਉਹ ਸ਼ਿਕਾਰ ਨੂੰ ਜਾਂਦੇ ਸਨ, ਪਰ ਉਹਨਾਂ ਕਦੇ ਕਿਸੇ ਜਾਨਵਰ ਜਾਂ ਪੰਛੀ ਨੂੰ ਮਾਰਿਆ ਨਹੀਂ ਸੀ। ਉਹ ਉਹਨਾਂ ਨੂੰ ਘੇਰ ਕੇ ਫੜ ਲੈਂਦੇ ਤੇ ਕੀਰਤਪੁਰ ਲਿਆ ਕੇ ਰੱਖਦੇ। ਉਹਨਾਂ ਨੇ ਤਾਂ ਇਕ ਸੁੰਦਰ ਚਿੜੀਆ ਘਰ ਬਣਾਇਆ ਹੋਇਆ ਸੀ ਤੇ ਉਸ ਵਿਚ ਪਸ਼ੂ-ਪੰਛੀਆਂ ਦੀ ਖੁਰਾਕ ਤੇ ਦਵਾਈ ਆਦਿ ਦਾ ਪੂਰਾ ਖਿਆਲ ਰੱਖਿਆ ਜਾਂਦਾ ਸੀ। ਲੋਕ ਦੂਰ ਦੂਰ ਤੋਂ ਉਹਨਾਂ ਪੰਛੀਆਂ ਤੇ ਜਾਨਵਰਾਂ ਨੂੰ ਵੇਖਣ ਵਾਸਤੇ ਆਉਂਦੇ ਸਨ।

ਜਿਹੜੇ ਗੁਰੂ ਸਾਹਿਬ ਬਨਸਪਤੀ ਤੇ ਪਸ਼ੂ-ਪੰਛੀਆਂ ਦਾ ਇਤਨਾ ਖਿਆਲ ਰਖਦੇ ਸਨ, ਉਹ ਭਲਾ ਮਨੁੱਖੀ ਜਾਨਾਂ ਵਲੋਂ ਕਿਵੇਂ ਬੇਪਰਵਾਹ ਹੋ ਸਕਦੇ ਸਨ ? ਉਹਨਾਂ ਦੇ ਦਾਦਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਭਾਵੇਂ ਸ਼ਾਹਜਹਾਂ ਦੇ ਅਧਿਕਾਰੀਆਂ ਨਾਲ ਪੰਜਾਬ ਵਿਚ ਚਾਰ ਯੁੱਧ ਲੜੇ, ਫੌਜਾਂ ਰੱਖੀਆਂ ਤੇ ਸੈਨਿਕ ਸਿਖਲਾਈ ਦਾ ਆਰੰਭ ਕੀਤਾ। ਪਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਇਸ ਵਿਚ ਕਾਫੀ ਤਬਦੀਲੀ ਕੀਤੀ। ਆਪਣੇ ਕੋਲ ੨੨੦੦ ਸਿਪਾਹੀ ਰੱਖ ਕੇ ਬਾਕੀ ਸਭ ਘਰੋ ਘਰੀ ਤੋਰ ਦਿੱਤੇ ਤੇ ਯੁੱਧ ਕਰਨ ਦਾ ਵਿਚਾਰ ਛੱਡ ਦਿੱਤਾ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਪ੍ਰੇਮ ਤੇ ਪਿਆਰ ਦੇ ਹਥਿਆਰ ਦੀ ਵਰਤੋਂ ਹੀ ਕੀਤੀ, ਤਲਵਾਰ ਦੀ ਨਹੀਂ। ਜੇਕਰ ਉਹਨਾਂ ਦੇ ਦਰਬਾਰ ਵਿਚ ਮੁਗਲ ਦਰਬਾਰ ਜਾਂ ਪਹਾੜੀ ਰਾਜਿਆਂ ਦੇ ਜ਼ੁਲਮ ਤੋਂ ਦੁਖੀ ਹੋਕੇ ਕੋਈ ਸ਼ਰਨ ਮੰਗਦਾ ਤਾਂ ਗੁਰੂ ਜੀ ਉਸਦੀ ਬਾਂਹ ਫੜਦੇ।

ਨਾਲਾ ਗੜ੍ਹ ਦੇ ਰਾਜਾ ਦੀਪ ਚੰਦ ਦਾ ਦੀਵਾਨ ਸੋਹਨ, ਰਾਜੇ ਨਾਲ ਗੁੱਸੇ ਹੋਕੇ ਕੀਰਤਪੁਰ ਆ ਗਿਆ। ਰਾਜੇ ਨੇ ਗੁਰੂ ਜੀ ਪਾਸ ਆਪਣੇ ਆਦਮੀ ਭੇਜੇ। ਉਹਨਾਂ ਨੇ ਸਤਿਗੁਰਾਂ ਨੂੰ ਕਿਹਾ, "ਸਚੇ ਪਾਤਸ਼ਾਹ ! ਰਾਜਾ ਦੀਪ ਚੰਦ ਨੇ ਬੇਨਤੀ ਕੀਤੀ ਹੈ ਕਿ ਉਨ੍ਹਾਂ ਦਾ ਚੋਰ ਤੇ ਦੋਸ਼ੀ ਸੋਹਨ ਦੀਵਾਨ ਆਪ ਦੇ ਕੋਲ ਆ ਗਿਆ ਹੈ, ਉਸਨੂੰ ਵਾਪਸ ਦੇ ਦੇਵੋ। ਉਹ ਰਾਜ ਦਾ ਦੋਸ਼ੀ ਹੈ, ਉਸਨੂੰ ਡੰਨ ਦਿੱਤਾ ਜਾਵੇਗਾ।" ਗੁਰੂ ਜੀ ਦੀ ਦਇਆਲਤਾ ਬੇਮਿਸਾਲ ਸੀ। ਉਹਨਾਂ ਉੱਤਰ ਦਿੱਤਾ, "ਸਤਿਗੁਰੂ ਨਾਨਕ ਦੇਵਜੀ ਦਾ ਘਰ ਸਾਰਿਆਂ ਵਾਸਤੇ ਸਾਂਝਾ ਹੈ, ਏਥੇ ਜੋ ਆ ਜਾਵੇ, ਉਸਨੂੰ ਕਿਸੇ ਦੇ ਹਵਾਲੇ ਨਹੀਂ

---

6. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ੧੯੮੮, ਪੰ. ੧੯੬-੧੯੭

ਕੀਤਾ ਜਾਂਦਾ ਕਿਉਂਕਿ ਉਹ ਕਰਤਾਰ ਦੇ ਹਵਾਲੇ ਹੋ ਚੁਕਿਆ ਹੁੰਦਾ ਹੈ। ਉਹ ਏਥੇ ਕਰਤਾਰ ਦਾ ਭਜਨ ਕਰੇਗਾ। ਜੇ ਉਸਨੇ ਕੋਈ ਕੁਕਰਮ ਕੀਤਾ ਹੈ ਤਾਂ ਉਸਦਾ ਪਸਚਾਤਾਪ ਕਰੇਗਾ।" ਸਤਿਗੁਰੂ ਜੀ ਦੇ ਇਹ ਬਚਨ ਸੁਣਕੇ ਰਾਜੇ ਦੀਪ ਚੰਦ ਦੇ ਆਦਮੀ ਚੁੱਪ ਚਾਪ ਵਾਪਸ ਚਲੇ ਗਏ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਦਰਬਾਰ ਵਿਚ ਸਵੇਰ-ਸ਼ਾਮ ਗੁਰਬਾਣੀ ਦਾ ਕੀਰਤਨ ਹੁੰਦਾ। ਕੀਰਤਪੁਰ ਹੁਣ ਵਾਹਿਗੁਰੂ ਦੀ ਕੀਰਤੀ ਦਾ ਕੇਂਦਰ ਬਣ ਚੁੱਕਾ ਸੀ। ਸੰਗਤਾਂ ਹੁਮ ਹੁਮਾ ਕੇ ਆਉਂਦੀਆਂ ਤੇ ਗੁਰਮਤ ਦੇ ਉਪਦੇਸ਼ ਦੀ ਵਰਖਾ ਹੁੰਦੀ। ਸੰਗਤਾਂ ਵਲੋਂ ਕਾਰ ਭੇਟਾ ਚੜ੍ਹਦੀ ਤੇ ਗੁਰੂ ਜੀ ਵਲੋਂ ਨਾਮ ਦਾਨ ਦੀ ਬਖਸ਼ਿਸ਼ ਹੁੰਦੀ ਰਹਿੰਦੀ। ਗੁਰੂ ਜੀ ਆਤਮਕ ਸ਼ਕਤੀ ਤੇ ਵਾਹਿਗੁਰੂ ਦੇ ਨਾਮ ਸਿਮਰਨ ਨਾਲ ਆਤਮਕ ਰੋਗੀਆਂ ਦੇ ਰੋਗ ਦੂਰ ਕਰਦੇ ਸਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਲਿਵ ਪ੍ਰਮਾਤਮਾ ਨਾਲ ਜੁੜਦੀ ਤਾਂ ਉਹਨਾਂ ਦੀ ਸੁਰਤ ਦੂਰ ਬੈਠੇ ਸ਼ਰਧਾਲੂਆਂ ਨਾਲ ਜਾ ਜੁੜਦੀ। ਪ੍ਰੇਮ ਦੀ ਲਗਨ ਦੂਰੀਆਂ ਖਤਮ ਕਰ ਦਿੰਦੀ ਹੈ। ਭੌਤਿਕ ਹੱਦ-ਬੰਨੇ ਮਿਟ ਜਾਂਦੇ ਹਨ। ਕਾਬਲ ਨਦੀ ਕਿਨਾਰੇ ਬੈਠਾ ਭਾਈ ਗੋਂਦਾ ਗੁਰੂ ਜੀ ਵਿਚ ਲਿਵ-ਲੀਨ ਹੋ ਗਿਆ। ਉਹ ਸੌਦਾਗਰੀ ਕਰਿਆ ਕਰਦਾ ਸੀ। ਗੁਰੂ ਜੀ ਦਾ ਦਰਸ਼ਨ ਕੀਤਿਆਂ ਬਹੁਤ ਸਮਾਂ ਹੋ ਗਿਆ ਸੀ। ਉਸਨੇ ਕਾਬਲ ਨਦੀ ਵਿਚੋਂ ਇਸ਼ਨਾਨ ਕੀਤਾ, ਜਪੁਜੀ ਦਾ ਪਾਠ ਕਰਕੇ ਲਿਵ ਗੁਰੂ ਜੀ ਨਾਲ ਜੋੜੀ। ਉਸਨੇ ਆਪਣੇ ਅਨੁਭਵ ਵਿਚ ਹੀ ਸਤਿਗੁਰੂ ਜੀ ਦੇ ਚਰਨ ਫੜੇ ਹੋਏ ਸਨ। ਉਸਦੀ ਦਸ਼ਾ ਗੁਰਵਾਕ ਅਨੁਸਾਰ ਹੋ ਗਈ :

*ਚਰਣ ਕਮਲ ਸਿਉ ਲਾਗੋ ਮਾਨੁ॥*
*ਸਤਿਗੁਰਿ ਤੂਠੈ ਕੀਨੋ ਦਾਨੁ॥* *(ਆਸਾ ਮਹਲਾ ਪੰ. ੩੭੬)*

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਭਾਈ ਗੋਂਦੇ ਦਾ ਪਿਆਰ ਤੱਕ ਕੇ ਆਸਣ ਉੱਤੇ ਬੈਠ ਗਏ। ਸਾਰਾ ਦਿਨ ਹੀ ਸਿੰਘਾਸਣ ਤੇ ਸਮਾਧੀ ਲਗੀ ਰਹੀ।

ਗੁਰੂ ਕਾ ਲੰਗਰ ਤਿਆਰ ਹੋ ਗਿਆ। ਆਪ ਨੇ ਭੋਗ ਲਾਉਣਾ ਸੀ ਤੇ ਫਿਰ ਸੀਤ ਪ੍ਰਸਾਦਿ ਸੰਗਤਾਂ ਨੇ ਛਕਣਾ ਸੀ। ਸੰਗਤ ਉਡੀਕਦੀ ਰਹੀ ਪਰ ਗੁਰੂ ਜੀ ਦੀ ਸਮਾਧੀ ਨ ਟੁੱਟੀ। ਆਖਰ ਲੰਮੀ ਉਡੀਕ ਪਿਛੋਂ ਭਾਈ ਭਾਨਾ ਜੀ ਅੱਗੇ ਹੋਏ ਤੇ ਅਰਦਾਸ ਕੀਤੀ : 'ਹੇ ਸੱਚੇ ਪਾਤਸ਼ਾਹ ਲੰਗਰ ਤਿਆਰ ਹੈ। ਹੁਕਮ ਹੋਵੇ ਤਾਂ ਵਰਤਾਇਆ ਜਾਵੇ। ਸੰਗਤਾਂ ਭੁੱਖੀਆਂ ਹਨ। ਦਇਆ ਕਰੋ।" ਗੁਰੂ ਜੀ ਨੇ ਨੈਣ ਖੋਲ੍ਹੇ, ਮਿਹਰ ਦੀ ਨਿਗਾਹ ਨਾਲ ਤਕਿਆ ਤੇ ਮੁਸਕਰਾਏ ਤੇ ਕਿਹਾ, "ਅਸੀਂ ਕੀ ਕਰੀਏ ? ਗੋਂਦੇ ਨੇ ਪ੍ਰੇਮ ਦੀ ਜੱਫੀ ਵਿਚ ਅਸਾਂ ਦੇ ਪੈਰ ਫੜੇ ਹੋਏ ਹਨ, ਜੇ ਉਠਦੇ ਹਾਂ ਤਾਂ ਉਹਦਾ ਦਿਲ ਟੁੱਟਦਾ ਹੈ।" ਦੁਪਹਿਰ ਹੋ ਗਈ ਤੇ ਢਲ ਗਈ। ਸਤਿਗੁਰੂ ਜੀ ਸਿੰਘਾਸਣ ਤੋਂ ਨਾ ਉਠੇ। ਸਮਾਧੀ ਲਾਕੇ ਬੈਠੇ ਰਹੇ। ਦੁਪਹਿਰ ਪਿਛੋਂ ਗੁਰੂ ਜੀ ਨੇ ਇਕ ਵਾਰ ਹੱਥ ਉੱਚਾ ਕੀਤਾ ਤੇ ਕਿਹਾ "ਸਿੱਖਾ ਨਿਹਾਲ!" ਇਸ ਦੇ ਪਿਛੋਂ ਸਿੰਘਾਸਨ ਤੋਂ ਉੱਠ ਬੈਠੇ। ਜਲ ਛਕਿਆ ਤੇ ਉਸ ਦਿਨ ਸਵੇਰ ਦਾ ਪ੍ਰਸਾਦ ਛਕੇ ਬਿਨਾਂ ਹੀ ਸੰਤੁਸ਼ਟ ਰਹੇ। ਪ੍ਰੇਮੀ ਸਿੱਖ ਦਾ ਪਿਆਰ ਉਹਨਾਂ ਦੇ ਤਨ-ਮਨ 'ਤੇ ਛਾਇਆ ਰਿਹਾ। ਨਿਰਸੰਦੇਹ ਗੁਰੂ ਜੀ ਪ੍ਰੇਮ ਦੇ ਅਵਤਾਰ ਸਨ।

ਜੇ ਗੁਰੂ ਜੀ ਆਪਣੀ ਆਤਮਕ ਸ਼ਕਤੀ ਨਾਲ ਸੰਗਤ ਦੀ ਆਤਮਕ ਅਰਗਤਾ ਦੇ ਆਹਰ ਵਿਚ ਰਹਿੰਦੇ ਸਨ ਤਾਂ ਉਹ ਸੰਗਤ ਵਿਚੋਂ ਤਨ ਦੇ ਰੋਗ ਦੂਰ ਕਰਨ ਲਈ ਵੀ ਸਦਾ ਤਤਪਰ ਰਹਿੰਦੇ ਸਨ। ਉਹਨਾਂ ਨੇ ਕੀਰਤਪੁਰ ਵਿਚ ਦਵਾਖਾਨਾ ਤਿਆਰ ਕੀਤਾ ਤੇ ਦੋ ਯੋਗ ਵੈਦ ਵੀ ਰੱਖੇ। ਕੀਰਤਪੁਰ ਦੇ ਇਰਦ ਗਿਰਦ ਦੇ ਪਹਾੜੀ ਤੇ ਮੈਦਾਨੀ ਇਲਾਕੇ ਦੇ ਲੋਕਾਂ ਨੂੰ ਗੁਰੂ ਘਰ ਵਿਚੋਂ ਮੁਫ਼ਤ ਦੁਆਈ ਮਿਲਣ ਲਗੀ। ਸਤਿਗੁਰੂ ਜੀ ਦੇ ਦਵਾਈ ਖਾਨੇ ਦੀ ਪ੍ਰਸਿੱਧੀ ਦੂਰ ਦੂਰ ਫੈਲ ਗਈ। ਜਦੋਂ ਸ਼ਾਹਜਹਾਂ ਨੂੰ ਦਾਰਾ ਸ਼ਿਕੋਹ ਦੇ ਇਲਾਜ ਲਈ ਮੋਟੀਆਂ ਹਰੜਾਂ ਤੇ ਮੋਟੇ ਲੌਂਗ ਚਾਹੀਦੇ ਸਨ ਤਾਂ ਉਹ ਸ਼ਾਹੀ ਵੈਦਾਂ ਨੂੰ ਹੋਰ ਕਿਧਰਿਉਂ ਪ੍ਰਾਪਤ ਨਹੀਂ ਸਨ ਹੋਏ। ਗੁਰੂ ਜੀ ਦੇ ਦਵਾਖਾਨੇ 'ਚੋਂ ਇਹ ਅਮੋਲ ਵਸਤੂਆਂ ਮਿਲੀਆਂ ਜਿਹਨਾਂ ਤੋਂ ਦੁਆਈ ਤਿਆਰ ਕਰਕੇ ਦਾਰਾ ਦਾ ਇਲਾਜ ਹੋਇਆ। ਗੁਰੂ ਜੀ ਦੇ ਅਜਿਹੇ ਕਾਰਜ ਉਹਨਾਂ ਦੇ ਪ੍ਰੇਮ, ਦਇਆ ਤੇ ਕਰੁਣਾ ਦੇ ਹੀ ਲਖਾਇਕ ਹਨ। ਉਹ ਸਰੂਪ ਤੇ ਸ਼ਖਸ਼ੀਅਤ ਪੱਖੋਂ ਨਿਰਭਉ ਤੇ ਨਿਰਵੈਰ ਸਨ। ਜਦੋਂ ੧੭੦੬ ਬਿਕਰਮੀ (੧੬੪੯ ਈ.) ਵਿਚ ਰੋਮ ਦੇ ਬਾਦਸ਼ਾਹ ਦੇ ਵਕੀਲ ਨੇ ਦਿੱਲੀ ਤੋਂ ਮੁੜਕੇ ਜਾਂਦੇ ਹੋਇਆਂ ਸੁਆਲ ਕੀਤਾ ਕਿ ਈਸਾ, ਮੂਸਾ, ਮੁਹੰਮਦ ਸਾਹਿਬ ਆਦਿਕ ਪੈਗੰਬਰਾਂ ਤੇ ਰਾਮ, ਕ੍ਰਿਸ਼ਨ ਅਵਤਾਰਾਂ ਵਿਚੋਂ ਜੀਵਨ ਨੂੰ ਦੋਜ਼ਖ 'ਚੋਂ ਕਿਹੜਾ ਬਚਾ ਸਕਦਾ ਹੈ ਤਾਂ ਗੁਰੂ ਜੀ ਨੇ ਸਪਸ਼ਟ ਉੱਤਰ ਦਿੱਤਾ: "ਅਵਤਾਰ ਤੇ ਪੈਗੰਬਰ ਮਨੁੱਖ ਨੂੰ ਗਿਆਨ ਦੀ ਰੌਸ਼ਨੀ ਬਖਸ਼ਦੇ ਹਨ, ਪ੍ਰੰਤੂ ਦਰਗਾਹ ਵਿਚ ਤਾਂ ਮਨੁੱਖ ਦੇ ਚੰਗੇ ਕਰਮ ਤੇ ਵਾਹਿਗੁਰੂ ਦੀ ਭਗਤੀ ਹੀ ਸਹਾਈ ਹੁੰਦੇ ਹਨ।" ਉਹਨਾਂ ਨੇ ਗੁਰੂ ਅਰਜਨ ਦੇਵ ਜੀ ਦੇ ਮਹਾਨ ਕਥਨ ਨੂੰ ਦ੍ਰਿੜ ਕਰਾਇਆ :

*ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ।*
*ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੇ ਸਾਥੈ॥*
*ਭਜੁ ਸਾਧ ਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ॥*

*(ਆਸਾ ਮਹਲਾ ੫, ਪੰ. ੪੬੧)*

ਜਦੋਂ ਔਰੰਗਜ਼ੇਬ ਤੇ ਦਾਰਾ ਦਾ ਯੁੱਧ ਹੋ ਰਿਹਾ ਸੀ ਤਾਂ ਗੁਰੂ ਜੀ ਨੇ ਨਿਰਭੈ ਹੋਕੇ ਗੋਇੰਦਵਾਲ ਨੇੜੇ ਬਿਆਸ ਦਰਿਆ ਤੇ ਆਪਣੇ ਇਕ ਸਿੱਖ ਚੌਧਰੀ ਲੰਘਾਹ ਦੇ ਸਪੁੱਤਰ ਸਕੰਦਰ ਨੂੰ ਆਪਣੀ ਫੌਜ ਦੇ ਕੇ ਦਾਰਾ ਨੂੰ ਬਿਆਸ ਪਾਰ ਕਰਾਇਆ ਤੇ ਉਹ ੨੩ ਜੁਲਾਈ ੧੬੫੮ ਨੂੰ ਲਾਹੌਰ ਪਹੁੰਚ ਗਿਆ। ਜਦੋਂ ਔਰੰਗਜ਼ੇਬ ਨੂੰ ਇਸ ਤੱਥ ਦਾ ਪਤਾ ਲੱਗਾ ਤਾਂ ਉਸਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਦਿੱਲੀ ਦਰਬਾਰ 'ਚ ਹਾਜ਼ਰ ਹੋਣ ਲਈ ਕਿਹਾ।[8] ਗੁਰੂ ਸਾਹਿਬ ਦਾ ਉੱਤਰ ਬਾਵਾ ਸਰੂਪ ਦਾਸ ਨੇ ਇੰਝ ਲਿਖਿਆ ਹੈ :—

*ਤੁਮ ਸੋ ਹਮ ਕੋ ਨਾਹੀਂ ਕਛੁ ਕਾਮ।*
*ਰਾਖੇ ਨਹੀਂ ਮੁਲਖ, ਦੇਨੇ ਨਹੀਂ ਦਾਮ।*

---

7. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰ. ੪੬੧
8. ਸਤਿਬੀਰ ਸਿੰਘ, ਸਾਡਾ ਇਤਿਹਾਸ, ਪੰ. ੨੯੭
9. ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ, ਦੂਜਾ ਭਾਗ, ੧੯੮੨, ਪੰ. ੧੭੯

ਸ੍ਰੀ ਗੁਰੂ ਪਰਤਾਪ ਸੂਰਜ ਗ੍ਰੰਥ ਦੇ ਕਰਤਾ ਭਾਈ ਸੰਤੋਖ ਸਿੰਘ ਦੇ ਹਵਾਲੇ ਨਾਲ ਪ੍ਰੋ. ਹਰਬੰਸ ਸਿੰਘ ਵੀ ਲਿਖਦੇ ਹਨ ਕਿ ਗੁਰੂ ਜੀ ਨੇ ਨਿਝੱਕ ਹੋ ਕੇ ਵੈਸਾਖੀ ਦੇ ਦਿਹਾੜੇ ੧੬੬੧ ਈ. ਨੂੰ ਔਰੰਗਜ਼ੇਬ ਦੇ ਹੁਕਮ ਨਾਲ ਭੇਜੇ ਰਾਜਾ ਜੈ ਸਿੰਘ ਅੰਬੇਰ ਦੇ ਦੂਤ ਹਰੀ ਚੰਦ ਨੂੰ ਆਖਿਆ[10] : ਸਾਡਾ ਕਿਸੇ ਇਲਾਕੇ ਤੇ ਅਧਿਕਾਰ ਨਹੀਂ। ਮੈਂ ਰਾਜੇ ਦਾ ਕੋਈ ਕਰ ਵੀ ਨਹੀਂ ਦੇਣਾ ਤੇ ਨਾ ਹੀ ਮੈਨੂੰ ਉਸ ਤੋਂ ਕੋਈ ਚੀਜ਼ ਚਾਹੀਦੀ ਹੈ। ਨਾ ਹੀ ਉਸਦਾ ਸਾਡੇ ਨਾਲ ਗੁਰੂ ਮੁਰਸ਼ਦ ਦਾ ਸੰਬੰਧ ਹੈ। ਫਿਰ ਮੁਲਾਕਾਤ ਦਾ ਕੀ ਲਾਭ ਹੋਇਗਾ ?" ਉਹਨਾਂ ਨੇ ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਦਿੱਲੀ ਦਰਬਾਰ ਭੇਜ ਦਿੱਤਾ ਤੇ ਔਰੰਗਜ਼ੇਬ ਨੂੰ ਕਰਾਮਾਤਾਂ ਵਿਖਾਉਣ ਕਰਕੇ ਤੇ ਉਹਦੀ ਚਾਪਲੂਸੀ ਕਰਕੇ ਉਸ ਨੂੰ ਮੱਥੇ ਲਗਣ ਤੋਂ ਵੀ ਮਨ੍ਹਾ ਕਰ ਦਿੱਤਾ ਤੇ ਗੁਰਗੱਦੀ ਵੀ ਆਪਣੇ ਛੋਟੇ ਪੁੱਤਰ ਨੂੰ ਦੇ ਦਿੱਤੀ।

ਗੁਰਬਾਣੀ ਪ੍ਰਤੀ ਅਥਾਹ ਲਗਣ ਉਹਨਾਂ ਦੇ ਸੁਭਾਵ ਤੇ ਸਰੂਪ ਦੇ ਹਕੀਕੀ ਬਿੰਬ ਨੂੰ ਪ੍ਰਗਟ ਕਰਦੀ ਹੈ। ਅਸਲ ਵਿਚ ਉਹਨਾਂ ਦਾ ਨਿਤਾਪ੍ਰਤੀ ਜੀਵਨ ਕਾਰ-ਵਿਹਾਰ ਪ੍ਰੇਮਾ-ਭਗਤੀ ਹੀ ਸੀ। ਉਹ ਪਹਿਰ ਰਾਤ ਉੱਠਦੇ। ਪੰਜ ਇਸ਼ਨਾਨਾ ਕਰਕੇ ਸੈਰ ਕਰਦੇ ਤੇ ਫਿਰ ਖੁਲ੍ਹਾ ਇਸ਼ਨਾਨ ਕਰਦੇ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ :

*ਏਕ ਸੌ ਏਕ ਗਾਗਰ ਜਲ ਭਰੇ।*
*ਤਾਂ ਸੌ ਮਜਨ ਸਤਿਗੁਰ ਕਰੇ।੪।*
*ਪੁਨ ਅੰਮ੍ਰਿਤ ਸਮਾ ਹੋਇ ਪ੍ਰਾਤਹਕਾਲ।*
*ਕਰੇਂ ਤਿਲਕ ਗੁਰਮਖੀ ਮਸਤਕ ਦਿਆਲ।੫।*
*ਜਬ ਬਸਤ੍ਰ ਪਹਰ ਪ੍ਰਭ ਕਤਹ ਜਾਹਿ।*
*ਦਾਮਨ ਸਮੇਟ ਲੇਵੇਂ ਕਰ ਮਾਹਿ।*
*ਜੋ ਛਠਵੇਂ ਮਹਲ ਬਚਨ ਗੁਰ ਕਹਾ।*
*ਪ੍ਰਭ ਉਮਰ ਪ੍ਰਜਤ ਸੋਈ ਪੁਨ ਗਹਾ।੮।*
*ਮਾਸ ਆਦਕ ਲੰਗਰ ਨਹੀਂ ਹੋਇ।*
*ਗੁਰ ਆਗਿਆ ਕਰੀ, ਨਾ ਖਾਵੈ ਕੋਇ।੧੫।*[11]

ਸ਼ਾਮ ਨੂੰ ਗੁਰੂ ਜੀ ਕਥਾ ਸੁਣਦੇ ਤੇ ਆਪ ਵੀ ਕਥਾ ਕਰਦੇ। ਕੀਰਤਨ ਪਿਛੋਂ ਰਹਿ ਰਾਸ ਦਾ ਪਾਠ ਹੁੰਦਾ। ਲੰਗਰ ਛਕ ਕੇ 'ਸੋਹਿਲੇ' ਦਾ ਪਾਠ ਕਰਕੇ ਚਾਰ ਪਹਿਰ ਲਈ ਬਿਰਾਜ ਜਾਂਦੇ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਮਨ ਵਿਚ ਬਾਣੀ ਦਾ ਸ੍ਰਵੁੱਚ-ਸਥਾਨ ਸੀ। ਇਕ ਵਾਰ ਸਿੱਖਾਂ ਨੂੰ ਉਪਦੇਸ਼ ਦਿੰਦਿਆਂ ਕਿਹਾ ਕਿ ਜਿਵੇਂ ਠੀਕਰੀ ਉਪਰ ਘਿਉ ਦਾ ਅਸਰ ਹੋ ਜਾਂਦਾ ਹੈ ਤੇ ਇਸ ਨੂੰ ਪਾਣੀ ਪ੍ਰਭਾਵਿਤ ਨਹੀਂ ਕਰ ਸਕਦਾ ਤਿਵੇਂ ਹੀ ਬਾਣੀ ਦਾ ਅਸਰ ਮਨ ਤੇ ਹੋ ਜਾਂਦਾ ਹੈ ਤੇ ਮਨ ਨੂੰ ਪਾਪ ਨਹੀਂ ਛੋਹ ਸਕਦਾ।[12] ਉਹ ਗੁਰਬਾਣੀ ਤੇ ਸਤਿਕਾਰ ਪ੍ਰਤੀ ਸੁਚੇਤ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ : "ਇਕ

---

10. ਹਰਬੰਸ ਸਿੰਘ, ਹੈਰੀਟੇਜ ਆਫ ਦਾ ਸਿੱਖਸ, ੧੯੮੩, ਪੰ. ੬੦
11. ਸੋਹਣ ਸਿੰਘ ਸੀਤਲ ਸਿੱਖ ਇਤਿਹਾਸ ਦੇ ਸੋਮੇ, ਭਾਗ ਦੂਜਾ, ਪੰ. ੧੭੧
12. ਉਹੀ, ਪੰ. ੧੭੭

ਦਿਨ ਸੰਗਤ ਤੀਸਰੇ ਪਹਿਰ ਸ਼ਬਦ ਗਾਉਂਦੀ ਆਈ। ਗੁਰੂ ਜੀ ਪਲੰਘ ਉੱਤੇ ਬਿਰਾਜੇ ਹੋਏ ਸੇ, ਅਚਨਚੇਤ ਸ਼ਬਦ ਦੀ ਆਵਾਜ਼ ਆਈ, ਸੁਣਕੇ ਛੇਤੀ ਨਾਲ ਉੱਠੇ ਤਾਂ ਗੋਡੇ ਨੂੰ ਸੱਟ ਲਗ ਗਈ, ਉਸ ਦਿਨ ਥੀਂ ਪਲੰਘ ਉਤੇ ਬਿਰਾਜਮਾਨ ਹੋਣਾ ਛੱਡ ਦਿੱਤਾ। ਏਸ ਤੋਂ ਇਹ ਜਤਾਯਾ ਕਿ ਗੁਰੂ ਕੀ ਬਾਣੀ ਦਾ ਅਦਬ ਐਸਾ ਕਰਨਾ ਚਾਹੀਏ ਜੋ ਪੜ੍ਹਨ ਵਾਲੇ ਦੇ ਸਾਹਮਣੇ ਕਦੇ ਮੰਜੇ ਉਤੇ ਕੋਈ ਸਿੱਖ ਨਾ ਬੈਠੇ।"[13]

ਗੁਰੂ ਜੀ ਅਨੁਸਾਰ ਬਾਣੀ ਬ੍ਰਹਮ ਸਰੂਪ ਹੈ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ :-

*ਜੋ ਗੁਰਭਗਤਾ ਸਿਖ ਮਮ, ਗੁਰਬਾਨੀ ਭੈ ਤਿਸ ਮਾਹਿ।*
*ਜਿਸਭੈ ਅਦਬ ਬਾਨੀ ਨਹੀਂ, ਸੋ ਸਿਖ ਹਮਾਰਾ ਨਾਹਿ।*[14]

ਇਸ ਤਰ੍ਹਾਂ ਪ੍ਰਤੱਖ ਹੈ ਕਿ ਗੁਰੂ ਹਰਿ ਰਾਇ ਸਾਹਿਬ ਜੀ ਨਾਮ ਸਿਮਰਨ ਦੀ ਮੂਰਤ ਸਨ। ਉਹ ਗੁਰਬਾਣੀ ਦੇ ਸਤਿਕਾਰ ਪ੍ਰਤੀ ਸੁਚੇਤ ਤੇ ਨੇਕ ਅਮਲਾਂ ਉਪਰ ਦ੍ਰਿੜ ਕਰਾਉਣ ਵਾਲੇ ਸੰਤ ਸੁਭਾਅ, ਦਇਆਵਾਨ, ਨਿਮ੍ਰਤਾ ਦੇ ਪੁੰਜ ਤੇ ਕਰੁਣਾ ਅਰ ਪ੍ਰੇਮ ਦਾ ਮੁਜੱਸਮਾ ਸਨ। ਉਹਨਾਂ ਦਾ ਸਰੂਪ ਤੇ ਸੁਭਾਵ ਪ੍ਰਭੂ ਪ੍ਰੇਮ ਤੇ ਮਨੁੱਖੀ ਹਮਦਰਦੀ ਦੀ ਲਟ-ਲਟ ਬਲਦੀ "ਜਾਗਤਿ ਜੋਤ" ਸੀ।

---

13. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੨੯
14. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੯

# 12. ਸਿਮਰੌ ਸ੍ਰੀ ਹਰਿ ਰਾਇ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸੁਭਾਵ, ਸੁਹਿਰਦਤਾ ਤੇ ਸਹਿਜ ਕਾਰਨ ਜੋ ਵੀ ਉਨ੍ਹਾਂ ਦੇ ਸੰਪਰਕ 'ਚ ਆਉਂਦਾ ਸੀ ਜਾਂ ਜੋ ਵੀ ਉਹਨਾਂ ਦਾ ਸਿਮਰਨ ਕਰਦਾ ਸੀ, ਉਸਦਾ ਪਾਰ ਉਤਾਰਾ ਹੋ ਜਾਂਦਾ ਸੀ। ਇਸੇ ਕਾਰਨ ਹੀ ਤਾਂ ਗੁਰੂ ਸਾਹਿਬ ਦੇ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਦੇ ਵਿਅਕਤਿਤੱਵ ਦੀ ਉਚਾਈ ਦਰਸਾਉਂਦਿਆਂ ਹੋਇਆ ਲਿਖਿਆ ਹੈ :—

*ਸਿਮਰੌ ਸ੍ਰੀ ਹਰਿ ਰਾਇ।*

(ੳ)

1. ਗੁਰੂ ਹਰਿ ਰਾਇ ਸਾਹਿਬ ਜੀ ਦੀ ਵੱਡੀ ਸਿਫਤ ਇਸ ਕਾਰਜ ਵਿਚ ਹੈ ਕਿ ਉਹਨਾਂ ਨੇ ਦੁਖੀਆਂ ਤੇ ਬੀਮਾਰਾਂ ਲਈ ਮੁਫ਼ਤ ਇਲਾਜ ਦਾ ਪ੍ਰਬੰਧ ਕੀਤਾ। ਬਾਦਸ਼ਾਹ ਤੇ ਦਰਵੇਸ਼ ਅਮੀਰ ਤੇ ਗਰੀਬ ਸਭ ਸਿਹਤਯਾਬ ਹੋਕੇ ਜਾਂਦੇ।

ਦਾਰਾ ਸ਼ਿਕੋਹ ਔਰੰਗਜ਼ੇਬ ਦੀ ਸਾਜਿਸ਼ ਕਾਰਨ ਬੀਮਾਰ ਹੋ ਗਿਆ ਸੀ। ਉਸਨੂੰ ਸ਼ੇਰ ਦੀ ਮੁੱਛ ਦਾ ਵਾਲ ਖੁਆ ਦਿੱਤਾ ਗਿਆ ਸੀ। ਦਾਰਾ ਦਾ ਰਸੋਈਆ ਔਰੰਗਜ਼ੇਬ ਨਾਲ ਮਿਲ ਗਿਆ ਸੀ। ਲੱਖ ਯਤਨ ਕਰਨ ਤੇ ਵੀ ਜਦ ਦਾਰਾ ਠੀਕ ਨਾ ਹੋਇਆ ਤਾਂ ਸ਼ਾਹਜਹਾਂ ਨੇ ਹਰੜ ਤੇ ਲੌਂਗ ਦੀ ਮੰਗ ਕਰ ਭੇਜੀ ਜੋ ਦਾਰਾ ਸ਼ਿਕੋਹ ਦੀ ਦੁਆਈ ਲਈ ਜ਼ਰੂਰੀ ਸਨ। ਗੁਰੂ ਸਾਹਿਬ ਨੇ ਸ਼ਾਹਜਹਾਂ ਦੀਆਂ ਵਧੀਕੀਆਂ ਭੁੱਲਕੇ ਦਾਰਾ ਲਈ ਉਹ ਦੋ ਵਸਤੂਆਂ ਭੇਜੀਆਂ, ਜਿਹਨਾਂ ਨਾਲ ੧੬੫੦ ਈ. ਵਿਚ ਦਾਰਾ ਸ਼ਿਕੋਹ ਬਿਲਕੁਲ ਠੀਕ ਹੋ ਗਿਆ।

2. ਗੁਰੂ ਸਾਹਿਬ ੧੬੫੪ ਈ. ਨੂੰ ਕਰਤਾਰਪੁਰ ਧੀਰਮੱਲ ਦੇ ਪੁੱਤਰ ਦੇ ਵਿਆਹ ਪਿਛੋਂ ਠਹਿਰੇ ਹੋਏ ਸਨ ਤਦ ਇਕ ਬ੍ਰਾਹਮਣ ਦਾ ਪੁੱਤਰ ਮਰ ਗਿਆ। ਕੀਰਨੇ ਪਾਉਣ ਦੀ ਕੋਈ ਹੱਦ ਨਹੀਂ ਸੀ। ਉਸ ਸਮੇਂ ਗੁਰੂ ਜੀ ਨੇ ਕਿਹਾ ਕਿ ਜੇ ਕੋਈ ਆਪਣੀ ਜਾਨ ਦੇ ਸਕੇ ਤਾਂ ਬ੍ਰਾਹਮਣ ਦਾ ਪੁੱਤਰ ਜ਼ਿੰਦਾ ਹੋ ਸਕਦਾ ਹੈ। ਉਸ ਸਮੇਂ ਗੁਰੂ ਜੀ ਦਾ ਇਕ ਸਿੱਖ ਭਾਈ ਜਿਊਣਾ ਗੁਰੂ ਜੀ ਦੀਆਂ ਖੁਸ਼ੀਆਂ ਪਾਕੇ ਭਾਈ ਭਗਤੂ ਦੀ ਸਮਾਧ ਤੇ ਜਾ ਕੇ ਪੈ ਗਿਆ। ਭਾਈ ਜਿਉਣਾ ਤਾਂ ਚਲਾਣਾ ਕਰ ਗਿਆ ਪਰ ਬ੍ਰਾਹਮਣ ਦਾ ਪੁੱਤਰ ਰਾਜ਼ੀ ਬਾਜ਼ੀ ਉੱਠ ਖੜਾ ਹੋਇਆ।

---

1. ਸ਼ਬਦਾਰਥ ਦਸਮ ਗ੍ਰੰਥ, ਪੋਥੀ ਪਹਿਲੀ, ਸੰਪਾਦਕ ਰਣਧੀਰ ਸਿੰਘ, ਪੰ. ੧੫੪ :

ਸ੍ਰੀ ਭਗਉਤੀਜੀ ਸਹਾਇ

ਅਬ ਵਾਰ ਦੁਰਗਾ ਕੀ ਲਿਖਯਤੇ,

ਪਾਤਸ਼ਾਹੀ ੧੦

3. ਪਹਾੜੀ ਰਿਆਸਤ ਕੋਠਗੜ੍ਹ ਦਾ ਰਾਜਾ ਰਣਜੀਤ ਦੇਵ ਬਹੁਤ ਬੀਮਾਰ ਸੀ। ਉਸ ਨੂੰ ਝੋਲਾ ਹੋ ਗਿਆ ਸੀ। ਵੈਦਾਂ ਨੇ ਬਹੁਤ ਇਲਾਜ ਕੀਤਾ ਪਰ ਰੋਗ ਹਟਣ ਦੀ ਥਾਂ ਵਧਦਾ ਹੀ ਗਿਆ। ਇਕ ਦਿਨ ਉਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਕੀਰਤਪੁਰ ਆਇਆ। ਰਾਜਾ ਰਣਜੀਤ ਦੇਵ ੬੦ ਸਾਲ ਤੋਂ ਉਪਰ ਸੀ। ਉਸਦੀ ਰਾਣੀ ਛੋਟੀ ਉਮਰ ਦੀ ਸੀ। ਉਸਨੇ ਸ਼ਾਦੀ ਔਲਾਦ ਖਾਤਰ ਕਰਵਾਈ ਸੀ, ਪਰ ਉਸ ਨੂੰ ਝੋਲੇ ਦਾ ਰੋਗ ਹੋ ਗਿਆ। ਰਾਣੀ ਰਣਜੀਤ ਦੇਵ ਨੂੰ ਨਾਲ ਲੈਕੇ ਕੀਰਤਪੁਰ ਪਹੁੰਚੀ। ਬੇਨਤੀ ਕੀਤੀ : 'ਹੇ ਦਾਤਾ, ਮੇਰੇ ਤੇ ਮਿਹਰਕਰੋ। ਮੇਰਾ ਸੁਹਾਗ ਭਾਗ ਕਾਇਮ ਰਹੇ।"

ਗੁਰੂ ਜੀ ਨੇ ਕਿਹਾ, "ਤੇਰੇ ਸੁਹਾਗ ਭਾਗ ਨੂੰ ਕੀ ਹੋਇਆ ਹੈ ?"

ਰਾਣੀ ਦਾ ਉੱਤਰ ਸੀ, "ਝੋਲੇ ਦਾ ਰੋਗ ਲਗ ਗਿਆ ਹੈ।"

ਗੁਰੂ ਜੀ ਨੇ ਕਿਹਾ "ਸਤਿਗੁਰ ਨਾਨਕ ਜੀ ਕ੍ਰਿਪਾ ਕਰਨਗੇ। ਦਵਾਈ ਖਾਨੇ 'ਚੋਂ ਜਾਕੇ ਦਵਾਈ ਲੈ ਲਵੋ।" ਨਾਲ ਹੀ ਰਾਣੀ ਨੂੰ ਹੁਕਮ ਹੋਇਆ ਕਿ "ਲੰਗਰ ਵਿਚ ਸੰਗਤ ਦੇ ਜੂਠੇ ਭਾਂਡੇ ਮਾਂਜੋ, ਜੋੜਿਆਂ ਦੀ ਸੇਵਾ ਕਰੋ, ਮੁਰਾਦ ਪੂਰੀ ਹੋਵੇਗੀ।

ਰਾਣੀ ਨੇ ਪੂਰੀ ਸ਼ਰਧਾ ਨਾਲ ਸੇਵਾ ਕੀਤੀ। ਰਾਣੇ ਦਾ ਰੋਗ ਖਤਮ ਹੋ ਗਿਆ। ਰਾਣਾ ਆਪਣੀ ਰਿਆਸਤ ਵਿਚ ਚਲਾ ਗਿਆ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਸਿਮਰਨ ਕਰਦਾ ਰਿਹਾ। ਦੋ ਸਾਲ ਪਿਛੋਂ ਉਸਦੇ ਘਰ ਪੁੱਤਰ ਹੋਇਆ।[2]

4. ਜੋ ਚੌਧਰੀ ਸੂਦ ਨੇ ਨੂਰਮਹਿਲ ਨਗਰ ਵਿਚ ਗੁਰੂ ਜੀ ਦੀ ਅਰਾਧਨਾ ਕੀਤੀ ਤਾਂ ਉਸ ਦੇ ਮਨ ਦੀ ਮੁਰਾਦ ਪੂਰੀ ਹੋਈ। ਉਸ ਨੂੰ ਲੰਗਰ ਲਾਉਣ, ਸੇਵਾ ਕਰਨ ਤੇ ਗਰੀਬਾਂ ਦੀ ਸਹਾਇਤਾ ਕਰਨ ਲਈ ਕਿਹਾ ਗਿਆ। ਉਸਦੇ ਘਰ ਪ੍ਰਭੂ ਨੇ ਪੁੱਤਰ ਦੀ ਦਾਤ ਦਿੱਤੀ।[3]

**(ਅ)**

ਜਿਹਨਾਂ ਨੇ ਕੋਈ ਅਰਾਧਨਾ ਸੱਚੇ ਦਿਲੋਂ ਕੀਤੀ, ਗੁਰੂ ਜੀ ਨੇ ਉਹ ਪੂਰੀ ਕੀਤੀ।

1. ੧੬੪੯ ਈਸਵੀ ਵਿਚ ਕਾਬਲ ਦਾ ਮਸੰਦ ਭਾਈ ਗੋਂਦਾ ਦੀ ਲਿਵ ਐਸੀ ਗੁਰੂ ਹਰਿ ਰਾਇ ਸਾਹਿਬ ਵਿਚ ਲਗੀ ਕਿ ਸਾਰਾ ਦਿਨ ਉਹ ਇਸ਼ਨਾਨ ਕਕੇ ਕਾਬਲ ਨਦੀ ਕਿਨਾਰੇ ਇਸਥਿਤ ਰਿਹਾ। ਉਧਰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕੀਰਤਪੁਰ ਵਿਚ ਬਿਨਾਂ ਲੰਗਰ ਪ੍ਰਸ਼ਾਦ ਦੇ ਸ਼ਾਮ ਤਕ ਲਿਵ-ਸਮਾਧੀ ਵਿਚ ਜੁੜੇ ਰਹੇ। ਗੁਰੂ ਸਾਹਿਬ ਨੇ ਵੀ ਸਮਾਧੀ ਤਦ ਹੀ ਖੋਲ੍ਹੀ, ਜਦ ਭਾਈ ਗੋਂਦਾ ਨਦੀ ਕਿਨਾਰਿਉਂ ਉੱਠ ਖਲੋਇਆ। ਦਿਲਾਂ ਨੂੰ ਦਿਲਾਂ ਦੀ ਰਾਹ ਹੁੰਦੀ ਹੈ। ਮਹਿਮਾ ਪ੍ਰਕਾਸ਼ ਦਾ ਕਰਤਾ ਵੀ ਲਿਖਦਾ ਹੈ :—

*ਈਹਾਂ ਗੁਰ ਸਭਾ ਸਿੰਘਾਸਣ ਬੈਠੇ।*
*ਦੋਊ ਚਰਨ ਧਰੇ ਧਰਤੀ ਰਹੇ ਐਠੇ।*
*ਦੋ ਪਹਰ ਦਿਵਸ ਇਹ ਭਾਂਤ ਬਿਤਾਇਆ।*
*ਯਹ ਗੁਹਜ ਪ੍ਰੇਮ ਬਿਧ ਕਿਨਹੂੰ ਨ ਪਾਇਆ।੯।*[3]

---

2. ਗਿਆਨੀ ਤਰਲੋਕ ਸਿੰਘ, ਟੀਕਾ ਸੂਰਜ ਪ੍ਰਕਾਸ਼, ਪੰ. ੫੨੫
3. ਉਹੀ, ਪੰ. ੫੨੯
3. ਬਾਵਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ ਸਾਖੀ ੧੨

2. ਇਕ ਗਰੀਬ ਸਿਖ ਮਾਈ ਦੀ ਸ਼ਰਧਾ ਸੀ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਉਹਨਾਂ ਕੋਲ ਆ ਕੇ ਭੋਜਨ ਛਕਣ। ਇਕ ਦਿਨ ਉਸਨੂੰ ਟਕਾ ਮਜ਼ਦੂਰੀ ਪ੍ਰਾਪਤ ਹੋਈ। ਉਹ ਉਸਦਾ ਸੀਧਾ ਲੈਕੇ ਪ੍ਰਸ਼ਾਦ ਤਿਆਰ ਕਰਕੇ ਤਿਆਰ ਹੋ ਕੇ ਬੈਠ ਗਈ। ਅੱਗੋਂ ਗੁਰੂ ਜੀ ਸ਼ਿਕਾਰ ਚੱਲੇ ਸਨ। ਮਾਈ ਨੇ ਪ੍ਰਸ਼ਾਦ ਪੇਸ਼ ਕੀਤਾ। ਗੁਰੂ ਜੀ ਘੋੜੇ ਤੇ ਅਸਵਾਰ ਸਨ ਉਸੇ ਹਾਲਤ ਵਿਚ ਛਕ ਲਿਆ। ਗੁਰੂ ਜੀ ਤੋਂ ਜਦੋਂ ਸਿੱਖਾਂ ਪੁੱਛਿਆ ਕਿ "ਆਪ ਨੇ ਬਿਨਾਂ ਹੱਥ ਧੋਤੇ ਹੀ ਘੋੜੇ ਉੱਤੇ ਚੜ੍ਹਿਆ ਪ੍ਰਸ਼ਾਦ ਛਕ ਲਿਆ ਹੈ।" ਤਾਂ ਗੁਰੂ ਜੀ ਨੇ ਉੱਤਰ ਦਿੱਤਾ ਕਿ 'ਸ਼ਰਧਾ ਤੇ ਪ੍ਰੇਮ ਤੋਂ ਸਭ ਚੀਜ਼ਾਂ ਹੇਠਾਂ ਹਨ।'"[4] ਗਿਆਨੀ ਗਿਆਨ ਸਿੰਘ ਜੀ ਅਨੁਸਾਰ ਇਹ ਘਟਨਾ ਮਾਲਵੇ ਦੀ ਹੈ। ਉਸ ਮਾਈ ਦੀ ਸੰਤਾਨ ਪਿੰਡ ਮਾਈਸਰਖਾਨੇ ਦੀ ਵਸਨੀਕ (ਜ਼ਿਲ੍ਹਾ ਬਠਿੰਡਾ) ਕਰਕੇ ਜਾਣੀ ਜਾਂਦੀ ਹੈ।[5]

(ੲ)

ਗੁਰੂ ਜੀ ਨਿਰਭੈ ਸਨ। ਜੋ ਵੀ ਸ਼ਰਨ ਆਇਆ, ਫਿਰ ਕੋਈ ਵੀ ਜਰਵਾਣਾ ਆਇਆ, ਸ਼ਰਣਾਗਤ ਆਏ ਦੀ ਡਟ ਕੇ ਮਦਦ ਕੀਤੀ।

1. ਜਦੋਂ ਰਾਜਾ ਦੀਪ ਚੰਦ ਬਿਲਾਸਪੁਰੀਆ ਦੇ ਦੀਵਾਨ ਸੋਹਣੂ ਨੇ ਆਕੇ ਗੁਰੂ ਜੀ ਤੋਂ ਸ਼ਰਨ ਮੰਗੀ ਤਾਂ ਗੁਰੂ ਜੀ ਨੇ ਰਾਜੇ ਦਾ ਦਬਾ ਨਹੀਂ ਮੰਨਿਆ। ਹਾਰਕੇ ਰਾਜੇ ਨੂੰ ਹੀ ਚੁਪ ਰਹਿਣਾ ਪਿਆ।

2. ਦਾਰਾ ਸ਼ਿਕੋਹ ਦੀ ਬਾਂਹ ਫੜੀ ਤਾਂ ਦਾਰਾ ਦੀ ਹਰ ਤਰ੍ਹਾਂ ਨਾਲ ਸਹਾਇਤਾ ਕੀਤੀ। ਔਰੰਗਜ਼ੇਬ ਦੀ ਸ਼ਕਤੀ ਦਾ ਕੋਈ ਰੁਅਬ ਪਰਵਾਨ ਨਹੀਂ ਕੀਤਾ।

3. ਜੇ ਰਾਮ ਰਾਇ ਨੇ ਔਰੰਗਜ਼ੇਬ ਦੀ ਖੁਸ਼ਾਮਦ ਕਰਕੇ ਉਸਨੂੰ ਖੁਸ਼ ਕਰ ਲਿਆ ਤਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਉਸਨੂੰ ਗੁਰਿਆਈ ਦੇ ਅਯੋਗ ਕਰਾਰ ਦਿੱਤਾ। ਧੀਰਮੱਲ ਵਲੋਂ ਵਿਚੋਲਗੀਰੀ ਤੇ ਔਰੰਗਜ਼ੇਬੀ ਸਰਕਾਰ ਦੇ ਭੈਅ ਦਾ ਕੋਈ ਅਸਰ ਨ ਹੋਇਆ ਤੇ ਰਾਮ ਰਾਇ ਦੀਆਂ ਕਰਾਮਾਤਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਅੱਗੇ ਵਿਅਰਥ ਗਈਆਂ।

4. ਜਦੋਂ ਰੂਮ ਦਾ ਵਕੀਲ ਆਇਆ ਤਾਂ ਉਸਨੂੰ ਵੀ ਅਨੁਭਵ ਹੋਇਆ ਕਿ ਗੁਰੂ ਜੀ ਸੱਚ ਦੇ ਮੁਦਈ ਹਨ। ਉਹ ਗੁਰੂ ਜੀ ਦੇ ਦਰਬਾਰ ਵਿੱਚ ੧੬੪੯ ਈ. ਨੂੰ ਆਇਆ ਸੀ। ਉਸ ਆਖਿਆ : "ਕਿ ਮਨੁੱਖ ਨੂੰ ਦੋਜ਼ਖ ਵਿਚ ਜਾਣ ਤੋਂ ਕਿਹੜਾ ਅਵਤਾਰ ਬਚਾ ਸਕਦਾ ਹੈ।" ਗੁਰੂ ਜੀ ਨੇ ਕਿਹਾ, "ਕਿ ਕੋਈ ਪੈਗੰਬਰ ਕਿਸੇ ਦੀ ਸਿਫਾਰਸ਼ ਨਹੀਂ ਕਰ ਸਕੇਗਾ। ਜੋ ਲੋਕ ਵਿਸ਼ੇ ਵਿਕਾਰਾਂ 'ਚ ਖੁਭ ਕੇ ਤੇ ਕਟੰਬ ਪਾਲਣ ਦੇ ਚੱਕਰ ਵਿਚ ਹੀ ਜ਼ਿੰਦਗੀ ਗਾਲ੍ਹ ਦਿੰਦੇ ਹਨ, ਉਹਨਾਂ ਦੀ ਕੋਈ ਰੱਖਿਆ ਨਹੀਂ ਕਰ ਸਕੇਗਾ।"[6]

5. ਇਕ ਵਾਰ ਕਹਿਲੂਰ ਤੇ ਹੰਡੂਰ ਦੇ ਰਾਜੇ ਗੁਰੂ ਜੀ ਪਾਸ ਹਾਥੀ ਵੇਖਕੇ ਲਲਚਾ ਗਏ। ਕਹਿਣ ਲਗੇ : "ਜੇ ਮੰਗਿਆਂ ਨਹੀਂ ਦੇਣਗੇ ਤਾਂ ਜ਼ੋਰ ਨਾਲ ਲੈ ਲਵਾਂਗੇ।"

---

4. ਉਹੀ, ਸਾਖੀ ੪
5. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੫੯੯
6. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੫੯੪

ਇਹ ਸੁਏਤ ਹਾਥੀ ਮਾਂਗੈ, ਜੇ ਦੇਵੈ।
ਦੇਵੇ ਨਹੀਂ, ਤੋ ਬਲ ਕਰ ਲੇਵੈਂ।੪।[7]

ਗੁਰੂ ਜੀ ਨੇ ਰਾਜਿਆਂ ਦਾ ਭੁਲੇਖਾ ਦੂਰ ਕਰਨ ਲਈ ਆਪਣੇ ਦਰਬਾਰ ਦੇ ਪਹਿਲਵਾਨਾਂ ਨੂੰ ਕਿਹਾ : ਤੁਹਾਡੇ ਵਿਚ ਕਿਤਨਾ ਬਲ ਹੈ ?" ਪਹਿਲਵਾਨਾਂ ਨੇ ਕਿਹਾ, "ਗੁਰੂ ਜੀ, ਜੇ ਆਗਿਆ ਦੇਵੋ ਤਾਂ ਪਹਾੜ ਸਣੇ ਦੋਵੇਂ ਰਾਜਿਆਂ ਨੂੰ ਪਟਕਾ ਸਕਦੇ ਹਾਂ।" ਗੁਰੂ ਜੀ ਦਾ ਇਹ ਉਪਦੇਸ਼ ਸੁਣਕੇ ਪਹਾੜੀ ਰਾਜਿਆਂ ਦਾ ਹੰਕਾਰ ਟੁੱਟ ਗਿਆ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਅਜ਼ਮਤ ਉਹਨਾਂ ਦੀ ਸਚਾਈ ਵਿਚ ਹੈ, ਨਿਰਪੱਖਤਾ ਵਿਚ ਹੈ, ਨਿਰਭੈਤਾ ਵਿਚ ਹੈ। ਭਾਈ ਨੰਦ ਲਾਲ ਜੀ ਏਸੇ ਵਾਸਤੇ ਲਿਖਦੇ ਹਨ ਕਿ ਉਹ ਬਾਦਸ਼ਾਹ ਵੀ ਸਨ ਤੇ ਸੰਤ ਵੀ।

*ਸੁਲਤਾਨ ਹਮ ਦਰਵੇਸ਼।*

ਭਾਈ ਨੰਦ ਲਾਲ ਜੀ ਠੀਕ ਹੀ ਲਿਖਦੇ ਹਨ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕਮਜ਼ੋਰਾਂ ਅਤੇ ਨਿਆਸਰਿਆਂ ਦੇ ਯਾਰ ਤੇ ਸਹਾਰਾ ਸਨ :—

ਯਾਰਿ ਮੁਤਜਰੱਆਂ, ਗੁਰ ਕਰਤਾ ਹਰਿ ਰਾਇ।

ਸ੍ਰੀ ਗੁਰੂ ਹਰਿ ਰਾਇ ਜੀ ਦੀ ਸ਼ਕਤੀ ਦਾ ਮਾਖਜ਼ ਉਹਨਾਂ ਦੀ ਆਤਮਾ ਸੀ। ਪ੍ਰੋ. ਪੂਰਨ ਸਿੰਘ ਨੇ ਲਿਖਿਆ ਹੈ : "ਜਿਹੜੀ ਗੱਲ ਉਹਨਾਂ ਦੀ ਅੰਤਰ ਆਤਮਾ ਮੰਨਦੀ ਸੀ ਅਤੇ ਦੂਜਿਆਂ ਨੂੰ ਕਹਿਣੀ ਹੁੰਦੀ ਸੀ, ਪਹਿਲਾਂ ਉਸਨੂੰ ਆਪਣੇ ਤੇ ਫੌਜੀ ਜ਼ਬਤ ਵਾਂਗੂੰ ਲਾਗੂ ਕਰਦੇ।"[8]

---

7. ਬਾਵਾ ਸਰੂਪ ਚੰਦ ਭੱਲਾ, ਮਹਿਮਾ ਪ੍ਰਕਾਸ਼, ਸਾਖੀ ੧੫
8. Prof. Puan Singh. Book of Ten Masters. p. 73

# *13. ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ*

ਗੁਰਿਆਈ ਇਕ ਸਾਧਾਰਨ ਸੰਸਾਰਕ ਵਸਤੂ ਨਹੀਂ ਹੈ। ਇਹ ਧੁਰ ਦਰਗਾਹੋਂ ਵਰ ਦੀ ਪ੍ਰਾਪਤੀ ਹੈ ਤੇ ਇਹ ਦ੍ਰਿੜ੍ਹ ਆਤਮਾਵਾਂ ਦੀ ਕਮਾਈ ਹੈ। ਜੋ ਲੋਕ ਇਸਨੂੰ ਧਨ ਪ੍ਰਾਪਤੀ ਦਾ ਸਾਧਨ ਹੀ ਸਮਝਦੇ ਹਨ, ਉਹ ਇਸਦੇ ਲਾਇਕ ਨਹੀਂ ਹੋ ਸਕਦੇ। ਗੁਰਿਆਈ ਦੇ ਇਤਿਹਾਸ ਤੋਂ ਇਕ ਗੱਲ ਸਪਸ਼ਟ ਹੈ ਕਿ ੨੦੦ ਸਾਲ ਦੇ ਦਸ ਗੁਰੂ ਸਾਹਿਬਾਨ ਦੇ ਕਾਲ ਵਿਚ ਗੱਦੀ ਦਾ ਵਾਰਿਸ ਚੁਣਨ ਲਈ ਸਭ ਤੋਂ ਔਖਾ ਨਿਰਣਾ ਛੇਵੇਂ ਤੇ ਸਤਵੇਂ ਗੁਰੂ ਨੂੰ ਲੈਣਾ ਪਿਆ। ਪਹਿਲੇ ਤਿੰਨ ਗੁਰੂ ਸਾਹਿਬਾਨ ਨੇ ਕੇਵਲ ਯੋਗਤਾ ਨੂੰ ਹੀ ਆਧਾਰ ਬਣਾਇਆ। ਰੀਸ ਰੋਸਾ ਤਾਂ ਰਿਹਾ ਪਰ ਪਰਿਵਾਰਕ ਝਗੜੇ ਦਾ ਕੋਈ ਡਰ ਨਹੀਂ ਸੀ।

ਚੌਥੇ ਗੁਰੂ ਨੂੰ ਜ਼ਰੂਰ ਪਰਿਵਾਰਕ ਉਲਝਣਾ ਦਾ ਸਾਮ੍ਹਣਾ ਕਰਨਾ ਪਿਆ, ਪ੍ਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚੋਣ ਇਤਨੀ ਮਹੱਤਵਪੂਰਨ ਸੀ ਕਿ ਪਿਰਥੀ ਚੰਦ ਵੱਡਾ ਹੋਣ ਤੇ ਵੀ ਯੋਗਤਾ ਸਿੱਧ ਨ ਕਰ ਪਾਇਆ। ਉਸਦੇ ਸੁਭਾ ਤੇ ਹੇਰਾ ਫੇਰੀਆਂ ਕਾਰਨ ਸ੍ਰੀ ਗੁਰੂ ਰਾਮ ਦਾਸ ਜੀ ਨੇ ਉਸ ਉਪਰ ਅਯੋਗਤਾ ਦੀ ਮੁਹਰਲਾ ਦਿੱਤੀ। ਸ੍ਰੀ ਗੁਰੂ ਅਰਜਨ ਦੇਵ ਜੀ ਲਈ ਕੋਈ ਸਮੱਸਿਆ ਨਹੀਂ ਸੀ। ਪਰੰਤੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਸਾਮ੍ਹਣੇ ਪੰਜ ਪੁੱਤਰਾਂ ਤੇ ਅੱਗੋਂ ਉਹ ਵੀ ਤਿੰਨ ਪਤਨੀਆਂ ਦੀ ਸੰਤਾਨ ਹੋਣ ਕਾਰਨ ਵੱਖ ਵੱਖਰੇ ਦਾਅਵਿਆਂ ਨਾਲ ਨਜਿੱਠਣਾ ਕਠਨ ਕਾਰਜ ਸੀ। ਉਹਨਾਂ ਦਾ ਵੱਡਾ ਪੁੱਤਰ ਸਭ ਤੋਂ ਯੋਗ ਸੀ, ਪ੍ਰੰਤੂ ਉਹ ਗੁਰੂ ਸਾਹਿਬ ਦੇ ਜੀਵਨ ਕਾਲ 'ਚ ਹੀ ਚੜ੍ਹਾਈ ਕਰ ਗਿਆ। ਬਾਬਾ ਗੁਰਦਿੱਤਾ ਦਾ ਵੱਡਾ ਲੜਕਾ ਧੀਰਮੱਲ ਅਗਲੀ ਚੋਣ ਹੋ ਸਕਦਾ ਸੀ, ਪਰ ਉਹ ਮੁਗਲ ਹਕੂਮਤ ਦਾ ਦੁਮ-ਛੱਲਾ ਬਣ ਗਿਆ। ਗੁਰੂ ਜੀ ਫਿਰ ਹਰਿ ਰਾਇ ਨੂੰ ਆਪਣੇ ਕੋਲ ਰੱਖ ਕੇ ਇਸ ਤਰ੍ਹਾਂ ਸਿੱਖਿਆ ਦਿੰਦੇ ਰਹੇ ਤਾਂ ਜੋ ਉਹ ਗੁਰੂ ਘਰ ਦੀ ਹਰ ਮਰਯਾਦਾ ਸਮਝ ਸਕਣ। ਜਦੋਂ ਵਕਤ ਆਇਆ ਤਾਂ ਸ੍ਰੀ ਹਰਿ ਰਾਇ ਸਾਹਿਬ ਜੀ ਨੂੰ ਗੁਰਤਾ ਬਖਸ਼ ਕੇ ਆਪ ਬੈਕੁੰਠ ਪਿਆਨਾ ਕਰ ਗਏ। ਧੀਰਮੱਲ ਸ਼ਾਹੀ ਨੇੜਤਾ ਕਾਰਨ ਦਾਅ ਪੇਚ ਮਾਰਦਾ ਰਿਹਾ, ਪਰ ਗੁਰੂ ਸਾਹਿਬ ਨੇ ਕਿਹਾ ਕਿ ਧੀਰਮੱਲ ਕੁਝ ਨਹੀਂ ਕਰ ਸਕਦਾ। ਭਲਾ ਗਿੱਦੜ ਸ਼ੇਰ ਦਾ ਕੀ ਵਿਗਾੜ ਸਕਦਾ ਹੈ ?

ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ :

*ਸਵਾਨ ਬ੍ਰਿਤੀ ਸਦੀ ਹੀ ਦੁਖਦਾਈ।*
*ਕੇਹਰ ਬ੍ਰਿਤੀ ਸੁਖਦ ਮਹਾਈ।*

---

1. ਗਿਆਨੀ ਗਿਆਨ ਸਿੰਘ, ਸ੍ਰੀ ਗੁਰੂ ਪੰਥ ਪ੍ਰਕਾਸ਼, ਪਰਬਾਰਧ, ਬਿਸ੍ਰਾਮ ੨੭

ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਬਾਬਾ ਭਾਨਾ ਰਾਹੀਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਗੁਰਿਆਈ ਦਾ ਤਿਲਕ ਦੇ ਦਿੱਤਾ :—

*ਸਾਹਿਬ ਭਾਨੇ ਤਿਲਕ ਕਰਾਯੋ।*
*ਗੁਰੂ ਹਰਿ ਰਾਇ ਭਾਲ ਛਬ ਛਾਯੋ।*

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਗੱਦੀ ਦੇਣ ਸਮੇਂ ਧੀਰਮੱਲ ਦੇ ਵਿਵਾਦ ਤੋਂ ਬਿਨਾਂ ਸੂਰਜਮੱਲ ਤੇ ਤੇਗ ਬਹਾਦਰ ਦੀਆਂ ਮਾਤਾਵਾਂ ਦੇ ਇਤਰਾਜ਼ ਵੀ ਗੁਰੂ ਜੀ ਨੇ ਦੂਰ ਕਰ ਦਿੱਤੇ। ਇਸ ਤਰ੍ਹਾਂ ਉਸ ਸਮੇਂ ਸਭ ਤੋਂ ਯੋਗ ਜਾਣ ਕੇ ਹਰਿ ਰਾਇ ਸਾਹਿਬ ਜੀ ਨੂੰ ਗੱਦੀ ਦਿੱਤੀ ਗਈ। ਮੁਬੀਦ ਅਰਦਿਸਤਾਨੀ ਜੋ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਪਾਸ ਉਸ ਸਮੇਂ ਕੀਰਤਪੁਰ ਹੀ ਸੀ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਭਲੀ ਭਾਂਤ ਜਾਣਦਾ ਸੀ, ਲਿਖਦਾ ਹੈ : ਹੁਣ ਵੱਡੇ ਦਾਦੇ ਗੁਰੂ ਨੇ ਬਾਬਾ ਜੀਓ (ਗੁਰਦਿੱਤਾ ਜੀ) ਦੇ ਪੁੱਤਰ ਹਰਿ ਰਾਇ ਨੂੰ ਮਿਹਰ ਦੀ ਨਜ਼ਰ ਨਾਲ ਨਿਵਾਜਿਆ ਤੇ ਬਾਬਾ ਜੀਓ ਦੀ ਪਦਵੀ ਦਿੱਤੀ.......ਸਿੱਖ ਗੁਰੂ ਹਰਿ ਰਾਇ ਜੀ ਨੂੰ ਸੱਤਵਾਂ ਮਹਲ ਮੰਨਦੇ ਹਨ।"[3]

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਾਮ੍ਹਣੇ ਵੀ ਗੁਰੂ ਦੀ ਚੋਣ ਸੌਖੀ ਨਹੀਂ ਸੀ। ਭਾਵੇਂ ਗੁਰੂ ਦੀ ਚੋਣ ਘਰ ਵਿਚੋਂ ਹੋਣ ਕਰਕੇ ਗੱਦੀ ਦਾ ਮਾਲਕ ਰਾਮ ਰਾਇ ਅਤੇ ਹਰਿ ਕ੍ਰਿਸ਼ਨ 'ਚੋਂ ਹੀ ਚੁਣਿਆ ਜਾਣਾ ਸੀ, ਪਰ ਰਾਮ ਰਾਇ ਵਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਾਕ ਨੂੰ ਸਿਰਫ ਖੁਸ਼ਾਮਦ ਲਈ ਉਲਟਾਇਆ ਜਾਣਾ ਗੁਰੂ ਘਰ ਦੀ ਮਰਯਾਦਾ ਵਿਰੁੱਧ ਸੀ।[ੳ] ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਹਰਿ ਕ੍ਰਿਸ਼ਨ ਬਾਰੇ ਪਹਿਲਾਂ ਹੀ ਭਵਿੱਖ ਬਾਣੀ ਕੀਤੀ ਸੀ ਕਿ ਜੋ ਕਾਰਜ ਇਹ ਨਿਭਾਹੁਣਗੇ, ਹੋਰ ਕੋਈ ਨਹੀਂ ਕਰ ਸਕਦਾ। ਕਵੀ ਕੇਸ਼ਵਦਾਸ ਦੇ ਪੁੱਤਰ ਕੁਵਰੇਸ਼ ਨੇ ਗੁਰੂ ਹਰਿ ਕ੍ਰਿਸ਼ਨ ਜੀ ਬਾਰੇ ਲਿਖਿਆ ਹੈ ਕਿ (ਗੁਰੂ ਅਤ੍ਰਿਸ਼ਠ ਗੁਰੂ ਹਰਿ ਕ੍ਰਿਸ਼ਨ) ਗੁਰੂ ਹਰਿ ਕ੍ਰਿਸ਼ਨ ਵੱਲ ਦੇਖਿਆਂ ਹੀ ਮਨ ਦੀ ਤ੍ਰਿਸ਼ਨਾ ਮੁੱਕ ਜਾਂਦੀ ਹੈ। ਸੋ ਕੋਈ ਅਚੰਭੇ ਦੀ ਗੱਲ ਨਹੀਂ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਚਾਚਿਆਂ ਦੇ ਹੁੰਦਿਆਂ ਹੋਇਆਂ ਪਰਿਵਾਰਕ ਨਿਯਮਾਂ ਤੇ ਯੋਗਤਾ ਨੂੰ ਧਿਆਨ 'ਚ ਰੱਖਦਿਆਂ ਗਦੀ ਆਪਣੇ ਛੋਟੇ ਲੜਕੇ ਨੂੰ ਦਿੱਤੀ ਭਾਵੇਂ ਉਹਨਾਂ ਦੀ ਆਯੂ ਕੇਵਲ ਪੰਜ ਸਾਲ ਹੀ ਸੀ। ਰਾਮ ਰਾਇ ਦੀ ਕੋਸ਼ਿਸ਼ ਸੀ ਕਿ ਮਸੰਦਾਂ ਨੂੰ ਤੇ ਸਿੱਖ ਸੰਗਤਾਂ ਨੂੰ ਨਾਲ ਗੰਢ ਕੇ ਉਹ ਗੁਰੂ ਬਣ ਜਾਏ। ਸਿੱਖ ਸੰਗਤਾਂ ਵੀ ਗੁਰੂ ਹਰਿ ਰਾਇ ਸਾਹਿਬ ਦੇ ਹੁਕਮਾਂ ਦੇ ਉਲਟੇ ਪੁਲਟੇ ਅਰਥ ਕੱਢ ਰਹੀਆਂ ਸਨ। ਜਦ ਗੁਰੂ ਜੀ ਨੇ ਲਿਖਿਆ ਕਿ ਮੇਰਾ ਸਿੱਖ ਰਾਮ ਰਾਇ ਨੂੰ "ਕੌਡੀ, ਦਮੜੀ, ਧੇਲਾ ਪੈਸਾ ਕਾਈ ਭੇਟਾ ਨਾ ਦਏ। ਜਿਹੜਾ

---

2. ਭਗਤ ਸਿੰਘ, ਗੁਰਬਿਲਾਸ, ਪਾਤਸ਼ਾਹੀ ਛੇਵੀਂ।
3. ਸਿੱਖਾਂ ਹਰਿ ਰਾਇ ਰਾ, ਮਹਲ-ਇ ਹਫਤਮ ਨਾਮਜ਼ਦ।
3. (ੳ) ਕਨਿੰਘਮ ਨੇ ਸਿੱਖ ਧਰਮ ਪੰ. ੬੨ ਤੇ ਲਿਖਿਆ ਹੈ ਕਿ ਰਾਮ ਰਾਇ ਨੂੰ ਗੁਰਗੱਦੀ ਇਸ ਕਰਕੇ ਨਾ ਦਿੱਤੀ ਗਈ ਕਿ ਉਹ ਨੌਕਰਾਣੀ ਦਾ ਪੁੱਤਰ ਸੀ, ਪ੍ਰੰਤੂ ਗੋਕਲ ਚੰਦ ਨੇ ਇਸ ਮਨੌਤ ਨੂੰ ਰੱਦ ਕਰਦਿਆਂ ਲਿਖਿਆ ਹੈ ਕਿ ਜੇ ਅਜਿਹਾ ਹੁੰਦਾ ਤਾਂ ਉਸਦਾ ਦਾਅਵਾ ਹੀ ਬੇਹੂਦਾ ਗੱਲ ਹੁੰਦੀ।

ਸਿੱਖ ਐਸਾ ਕਰੇਗਾ ਉਹ ਮੇਰਾ ਸਿੱਖ ਨਹੀਂ ਰਹੇਗਾ। ਲਵਪੁਰ ਦੀ ਸੰਗਤ ਹੁਕਮਨਾਨਮਾ ਦੇਖਕੇ ਡੋਲ ਗਈ ਤੇ ਪਰਸਪਰ ਕਹਿਨੇ ਲਾਗੀ ਕਿ ਗੁਰੂ ਜੀ ਨੇ ਐਸੇ ਸਤ ਬਚਨੀ ਬੇਟੇ ਕੋ ਕਿਉਂ ਤਿਆਗ ਦੀਆਂ ਹੈ। ਸਿੱਖ ਸੰਗਤ ਮੇਂ ਸੇ ਮੁਖੀ ਸਿੱਖਾਂ ਕਿਹਾ ਕਿ ਇਹ ਸੰਕਾ ਕੀਰਤਪੁਰ ਗੁਰੂ ਕੇ ਦਰਬਾਰ ਮੇਂ ਜਾਇ ਕੇ ਹੀ ਨਵਿਰਤ ਹੋਇਗੀ।"[4]

"ਸੰਗਤ ਮੇਂ ਸੇ ਭਾਈ ਹੀਰਾ ਬੋਲਾ, ਭਾਈ ਸਿੱਖੋ ! ਹੁਕਮਨਾਮੇਂ ਮੇਂ ਸੇ ਸ੍ਰੀ ਕਰਤਾ ਪੁਰਖ ਕੋ ਮਿਲਨਾ ਬੰਦ ਨਹੀਂ ਕੀਆ—ਅਤੇ ਨਾ ਹੀ ਰੁਪਇਆ, ਮੋਹਰ ਭੇਟਾ ਦੇਨੀ ਬੰਦ ਲਿਖੀ ਹੈ। ਚਲੋ ਸਾਰੀ ਸੰਗਤ ਦੇਹਲੀ ਸੇ ਜੀਤ ਆਏ ਗੁਰੂ ਜੀ ਕੇ ਸਾਹਿਬਜ਼ਾਦੇ ਕਾ ਦਰਸ਼ਨ ਪਾਈਏ ਤੇ ਸੇਵਾ ਕਰੀਏ।"[5]

ਲਾਹੌਰ ਦੀ ਸੰਗਤ ਵਾਂਗ ਧੀਰਮੱਲ ਨੇ ਵੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਰਾਮ ਰਾਇ ਦੇ ਹੱਕ ਵਿਚ ਫ਼ੈਸਲਾ ਲੈਣ ਲਈ ਕਿਹਾ ਪਰ ਗੁਰੂ ਜੀ ਤਾਂ ਆਪਣਾ ਮਨ ਬਣਾ ਚੁੱਕੇ ਸਨ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮ ਰਾਇ ਨੂੰ ਧੀਰਮੱਲ ਤੇ ਪ੍ਰਿਥੀ ਚੰਦ ਦਾ ਰੂਪ ਹੀ ਜਾਣਿਆ ਜੋ ਗੁਰਗੱਦੀ ਨੂੰ ਐਸਵਰਜ ਦੀ ਵਸਤੂ ਹੀ ਸਮਝਦੇ ਸਨ। ਗੁਰਿਆਈ ਦਾ ਉਹ ਹੀ ਹੱਕਦਾਰ ਹੋ ਸਕਦਾ ਹੈ ਜੋ ਸਭ ਕੁਝ ਵਾਰ ਸਕਦਾ ਹੋਵੇ ਤੇ ਸਿੱਖਾਂ ਸੇਵਕਾਂ ਤੇ ਮਨੁੱਖਤਾ ਦੇ ਕਲਿਆਣ ਲਈ ਸਦਾ ਅਡੋਲ ਰਹੇ।

ਗੁਰੂ ਹਰਿ ਰਾਇ ਸਾਹਿਬ ਜੀ ਨੇ ਆਸਾ ਦੀ ਵਾਰ ਦੇ ਕੀਰਤਨ ਉਪ੍ਰੰਤ ਸਿੰਘਾਸਣ ਤੋਂ ਉੱਠ ਕੇ ਹਰਿ ਕ੍ਰਿਸ਼ਨ ਨੂੰ ਉਪਰ ਬਿਠਾਇਆ ਤੇ ਤਿੰਨ ਪ੍ਰਕਰਮਾਂ ਕੀਤੀਆਂ। ਗੁਰੂ ਜੀ ਨੇ ਮੱਥਾ ਟੇਕਿਆ :—

*ਹਾਥ ਜੋੜ ਕੇ ਮਸਤਕ ਟੇਕਿਓ।*
*ਸ੍ਰੀ ਨਾਨਕ ਬਪੁ ਸੁਤ ਕੋ ਭੇਟਿਓ।*

ਤੇ ਗੁਰੂ ਜੀ ਨੇ ਇਹ ਵੀ ਕਿਹਾ :

*ਮਾਲਕ ਲੋਕ ਪ੍ਰਲੋਕਹਿ ਕੇਰਾ।*
*ਫਲ ਪ੍ਰਾਪਤ ਜਿਹ ਭਾਓ ਘਨੇਰਾ।*

ਬਾਬਾ ਬੁੱਢਾ ਜੀ ਦੀ ਵੰਸ਼ ਵਿਚੋਂ ਭਾਈ ਗੁਰਦਿੱਤਾ[6] ਨੇ ਗੁਰਗੱਦੀ ਸਮਰਪਨ ਦੀ ਮਰਯਾਦਾ ਨਿਭਾਈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਗੁਰੂ ਹਰਿ ਕ੍ਰਿਸ਼ਨ ਨੂੰ ਕੱਤਕ ਵਦੀ ੧੭੧੮ ਬਿਕਰਮੀ ਨੂੰ ਕੀਰਤਪੁਰ ਗੱਦੀ ਸੌਂਪ ਦਿੱਤੀ ਤੇ ਆਪ ਕੱਤਕ ਵਦੀ ੯, ੧੭੧੮ (੬ ਅਕਤੂਬਰ ੧੬੬੧) ਨੂੰ ਬੈਕੁੰਠ ਪੁਰੀ ਪਿਆਨਾ ਕਰ ਗਏ।[7] ਸ੍ਰੂਪ ਸਿੰਘ

4. ਸ੍ਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੩-੫੪
5. ਉਹੀ, ਪੰ. ੫੪
6. ਪ੍ਰਿੰਸੀਪਲ ਸਤਿਬੀਰ ਸਿੰਘ ਨੇ ਆਪਣੀ ਪੁਸਤਕ "ਨਿਰਭਉ ਨਿਰਵੈਰ" ਪੰ. ੧੩੯ ਵਿਚ ਬਾਬਾ ਗੁਰਦਿੱਤਾ ਨੂੰ ਬਾਬਾ ਬੁੱਢਾ ਜੀ ਦਾ ਪੋਤਰਾ ਲਿਖਿਆ ਹੈ। ਪਰ ਇਹ ਠੀਕ ਨਹੀਂ, ਉਹ ਬਾਬਾ ਭਾਨਾ ਦੇ ਪੜਪੋਤੇ ਸਨ। ਵੇਖੋ ਮਹਾਨ ਕੋਸ਼, ਪੰ. ੮੮੧ (ਬਾਬਾ ਬੁੱਢਾ, ਭਾਨਾ, ਸਰਵਣ, ਝੰਡਾ, ਗੁਰਦਿੱਤਾ)
7. ਕਾਨ੍ਹ ਸਿੰਘ ਨਾਭਾ, ਮਹਾਨਕੋਸ਼ ਵਿਚ ਪੰ. ੨੬੭ ਤੇ ਲਿਖਦੇ ਹਨ ਕਿ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੁਰਤਾ ਦੇਕੇ ੬-੧੦-੬੧ ਨੂੰ ਗੁਰੂ ਹਰਿ ਰਾਇ ਸਾਹਿਬ ਜੋਤੀ ਜੋਤ ਸਮਾਏ। ਪਰ ਪੰ. ੨੬੫ ਵਿਚ ਉਹ ਗੁਰਤਾ ਦਾ ਦਿਨ ੭ ਅਕਤੂਬਰ ਲਿਖਦੇ ਹਨ। ਇਹ ਠੀਕ ਨਹੀਂ।

ਅਨੁਸਾਰ, "ਗੁਰੂ ਹਰਿ ਰਾਇ ਜੀ ਸੰਮਤ ੧੭੧੮ ਕਾਰਤਕ ਬਦੀ ਔਠ ਸ਼ਨੀਵਾਰ ਕੋ ਸ੍ਰੀ ਹਰਿ ਕ੍ਰਿਸ਼ਨ ਜੀ ਕੋ ਗੁਰਿਆਈ ਕਾ ਟੀਕਾ ਲਾਇ ਕੇ ਅਗਲੇ ਦਿਵਸ ਰਵੀਵਾਰ ਕੋ ਬੈਕੁੰਠ ਪਿਆਨਾ ਕਰ ਗਏ।[8] ਇਸ ਤਰ੍ਹਾਂ ਗੁਰੂ ਹਰਿ ਰਾਇ ਸਾਹਿਬ ਜੀ ਨੇ ਗੁਰਗੱਦੀ ਦੇ ਸਭ ਤੋਂ ਉੱਚਤਮ ਤੇ ਯੋਗ ਵਿਅਕਤੀ ਨੂੰ ਗੁਰਗੱਦੀ ਦੇਕੇ ਸਿੱਖ ਸੰਗਤਾਂ ਨੂੰ ਹਕੀਕੀ ਗੁਰੂ ਦੇ ਲੜ ਲਾਇਆ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਵਡਿਆਈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮਹਾਨ ਗ੍ਰੰਥ (ਦਸਮ ਗ੍ਰੰਥ) ਵਿਚ "ਸ੍ਰੀ ਭਗਉਤੀ ਜੀ ਸਹਾਇ ਅਥ ਵਾਰ ਦੁਰਗਾ ਦੀ" ਵਿਚ ਇੰਝ ਕੀਤੀ ਹੈ :—

*ਸ੍ਰੀ ਹਰਿ ਕ੍ਰਿਸ਼ਨਿ ਧਿਆਇ ਐ,*
*ਜਿਸੁ ਡਿਠੇ ਸਭੁ ਦੁਖੁ ਜਾਇ।*

8. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰ. ੫੭
9. ਰਣਧੀਰ ਸਿੰਘ (ਸੰ:) ਸ਼ਬਦਾਰਥ ਦਸਮ ਗ੍ਰੰਥ ਪੋਥੀ ਪਹਿਲੀ, ਪੰ: ੧੫੪

# 14. ਜਲੁ ਜਲਹਿ ਖਟਾਨਾ

ਸੰਸਾਰ ਵਿਚ ਹਰ ਆਉਣ ਵਾਲਾ ਵਿਅਕਤੀ ਭਾਵੇਂ ਅਮੀਰ ਹੈ, ਭਾਵੇਂ ਗਰੀਬ ਹੈ, ਰਾਓ ਹੈ ਜਾਂ ਰੰਕ, ਸੇਵਕ ਹੈ ਜਾਂ ਮਹਾਂ-ਪੁਰਖ ਸਭ ਨੇ ਪ੍ਰਭੂ ਦੇ ਦੇਸ ਇਕ ਦਿਨ ਜਾਣਾ ਹੁੰਦਾ ਹੈ। ਇਹ ਕਰਮਾਂ ਦੀ ਖੇਡ ਹੈ, ਇਸ ਤੋਂ ਰਿਸ਼ੀ ਮੁਨੀ, ਅਵਤਾਰ, ਗੁਰੂ ਪੀਰ ਤੇ ਈਸ਼ਵਰੀ ਜੋਤਾਂ ਨੂੰ ਵੀ ਛੋਟ ਨਹੀਂ ਮਿਲੀ। ਜੇ ਦਸ ਗੁਰੂ ਸਾਹਿਬਾਨ ਦੇ ਇਸ ਸੰਸਾਰ ਉਪਰ ਬਤੀਤ ਕੀਤੇ ਜੀਵਨ ਤੇ ਝਾਤ ਮਾਰੀਏ ਤਾਂ ਸਾਨੂੰ ਪ੍ਰਤੱਖ ਦਿਸੇਗਾ ਕਿ ਜਾਣ ਸਮੇਂ ਉਮਰ ਦਾ ਕੋਈ ਲਿਹਾਜ਼ ਨਹੀਂ। ਅਲਾਹੀ ਆਦੇਸ਼ ਅਟੱਲ ਹੈ-ਜੇ ਸ੍ਰੀ ਗੁਰੂ ਅਮਰਦਾਸ ਜੀ ਲੰਮੀ ਉਮਰ ਭੋਗ ਕੇ ਕਰਤਾਰ ਦੇ ਦੇਸ਼ ਗਏ ਤਾਂ ਅੱਠਵੇਂ ਨਾਨਕ 'ਹਰਿ ਕ੍ਰਿਸ਼ਨ' ਜੀ ਨੇ ੮ ਸਾਲ ਦੇ ਲਗਭਗ ਹੀ ਇਸ ਸੰਸਾਰ ਵਿਚ ਆਪਣੀ ਲੀਲ੍ਹਾ ਵਰਤਾਈ। ਕਿਸੇ ਨੇ ਕਦੋਂ ਜਾਣਾ ਹੈ, ਇਹ ਪਹਿਲਾਂ ਹੀ ਨਿਸਚਿਤ ਹੈ। ਇਹ ਜ਼ਰੂਰ ਹੈ ਕਿ ਪ੍ਰਭੂ ਦੇ ਪਿਆਰਿਆਂ ਨੂੰ ਆਪਣੀ ਅੰਤਿਮ ਘੜੀ ਦਾ ਪਹਿਲਾਂ ਹੀ ਗਿਆਨ ਹੋ ਜਾਂਦਾ ਹੈ। ਪ੍ਰਮਾਤਮਾ ਤੇ ਉਸਦੇ ਵਿੱਚ ਪ੍ਰਵੇਸ਼ ਕਰਨ ਵਾਲੀ ਜੋਤ ਦੇ ਸੁਆਮੀ ਹੀ ਅੰਤਿਮ ਘੜੀ ਬਾਰੇ ਸੋਝੀ ਰੱਖਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

*ਧਨ ਸਿਰੰਦਾ ਸਚਾ ਪਾਤਿਸ਼ਾਹੁ ਜਿਨਿ ਜਗੁ ਧੰਧੈ ਲਾਇਆ॥*
*ਮੁਹਲਤਿ ਪੁੰਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥*
*ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥*
*ਕਾਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥*
*ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥*
*ਧੰਨ ਸਿਰੰਦਾ ਸਚਾ ਪਾਤਿਸ਼ਾਹੁ ਜਿਨਿ ਜਗੁ ਧੰਦੈ ਲਾਇਆ॥*[1]

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕੇਵਲ ੩੧ ਸਾਲ, ੮ ਮਹੀਨੇ, ੧੭ ਦਿਨ ਆਯੂ ਭੋਗਕੇ ੬ ਅਕਤੂਬਰ, ੧੬੬੧ ਈਸਵੀ ਨੂੰ ਭਾਵ ਕੱਤਕ ਵਦੀ ੯, ਸੱਤ ਕੱਤਕ, ੧੭੧੮ ਬਿਕਰਮੀ ਦਿਨ ਐਤਵਾਰ ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾਏ।[2]

ਲਗਭਗ ਸਾਰੇ ਗੁਰੂ ਸਾਹਿਬਾਨ ਦੇ ਜੋਤੀ ਜੋਤ ਸਮਾਉਣ ਦੇ ਹਾਲ ਬੜੇ ਵਚਿੱਤਰ ਹਨ। ਜੇ ਅਸੀਂ ਤਰਕ ਖਾਤਰ ਮੰਨ ਲਈਏ ਕਿ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਨੌਵੇਂ ਗੁਰੂ ਸ੍ਰੀ ਗੁਰੂ ਤੇਗਬਹਾਦਰ ਜੀ ਕ੍ਰਮਵਾਰ ਜਹਾਂਗੀਰ ਅਤੇ ਔਰੰਗਜ਼ੇਬ

---

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਰਾਗ ਵਡਹੰਸ ਮਹਲਾ ੧ ਅਹੁ ੫ ਅਲਾਹੁਣੀਆਂ, ਪੰਨਾ ੫੭੮-੭੯
2. ਭਾਈ ਸੰਤੋਖ ਸਿੰਘ ਦਾ ਸ੍ਰੀ ਸੂਰਜ ਪ੍ਰਕਾਸ਼ ਦਾ ਟੀਕਾ, ਟੀਕਾਕਾਰ ਸੋਢੀ ਤੇਜਾ ਸਿੰਘ, ਪੰ. ੩੨੩, ਤੇਰਵੀਂ ਐਡੀਸ਼ਨ, ੧੯੯੮

ਦੀਆਂ ਵਧੀਕੀਆਂ ਦਾ ਸ਼ਿਕਾਰ ਹੋਏ, ਉਹਨਾਂ ਵਲੋਂ ਜਾਣ ਤੋਂ ਪਹਿਲਾਂ ਜਾਂ ਮੁਗਲਾਂ ਦੀ ਕੈਦ ਵਿਚੋਂ ਹੀ ਛੇਵੇਂ ਗੁਰੂ ਤੇ ਦਸਵੇਂ ਗੁਰੂ ਨੂੰ ਗੱਦੀ ਦੇ ਦੇਣ ਦੇ ਕਾਰਨ ਮੌਜੂਦ ਸਨ। ਦਸਵੇਂ ਗੁਰੂ ਉਪਰ ਕਾਤਲਾਨਾ ਹਮਲਾ ਹੋਇਆ ਸੀ ਤੇ ਫਿਰ ਭਾਰੀ ਤੀਰਕਮਾਨ ਦੀ ਵਰਤੋਂ ਕਾਰਨ ਜ਼ਖ਼ਮ ਖੁਲ੍ਹ ਗਿਆ ; ਗੁਰੂ ਜੀ ਨੇ ਅੰਤ ਸਮਾਂ ਨੇੜੇ ਆਇਆ ਜਾਣ ਕੇ 'ਗੁਰੂ ਗ੍ਰੰਥ' ਸਾਹਿਬ ਨੂੰ ਗੁਰਗੱਦੀ ਦੇ ਦਿੱਤੀ ਤੇ ਦੇਹਧਾਰੀ ਗੁਰੂ ਪਦਵੀ ਨੂੰ ਸਮਾਪਤ ਕਰ ਦਿੱਤਾ। ਸ੍ਰੀ ਗੁਰੂ ਹਰ ਕ੍ਰਿਸ਼ਨ ਸਾਹਿਬ ਨੂੰ ਸੀਤਲਾ ਦਾ ਰੋਗ ਹੋਣ ਕਾਰਨ ਉਹਨਾਂ ਵੀ ਆਪਣੇ ਉੱਤਰਾਧਿਕਾਰੀ ਬਾਰੇ ਸੰਕੇਤਕ ਹੁਕਮ ਨਾਲ ਬਾਬਾ ਬਕਾਲੇ ਕਹਿ ਕੇ ਸੰਗਤਾਂ ਨੂੰ ਧੀਰਜ ਦਿੱਤੀ।

ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮ ਦਾਸ ਜੀ ਤੇ ਫਿਰ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣ ਦਾ ਵੇਰਵਾ ਜੋ ਸਿੱਖ ਯਾਦ ਤੇ ਰਵਾਇਤ ਵਿਚ ਇਸਥਿਤ ਹੈ, ਉਸ ਵਿਚ 'ਕਰਾਮਾਤ' ਤੇ 'ਅਗਮ ਨਿਗਮ' ਦੇ ਗਿਆਨ ਦੀ ਮਹਿਕ ਘੁਲੀ ਹੋਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਦਾ ਅੰਤਕਾਲ ਬੜਾ ਅਲੌਕਿਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਮਰ ੭੦ ਸਾਲ ਤੋਂ ਉਪਰ ਸੀ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਅਕਾਲ ਚਲਾਣਾ ੪੮ ਸਾਲ ਦੀ ਆਯੂ ਵਿਚ ਹੋਇਆ, ਸ੍ਰੀ ਗੁਰੂ ਅਮਰਦਾਸ ਜੀ ਲਗਭਗ ੯੫ ਸਾਲ ਦੇ ਸਨ ਜਦੋਂ ਉਹਨਾਂ ਆਪਣਾ ਪੰਜ-ਭੌਤਿਕ ਸਰੀਰ ਤਿਆਗਿਆ। ਸ੍ਰੀ ਗੁਰੂ ਰਾਮਦਾਸ ਜੀ ਦੀ ਉਮਰ ੪੭ ਸਾਲ ਦੀ ਸੀ ਜਦੋਂ ਉਹ ਜੋਤੀ ਜੋਤ ਸਮਾਏ। ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਦੀ ਉਮਰ ਵੀ ਆਖਰੀ ਵੇਲੇ ੪੯ ਸਾਲ ਸੀ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ੩੧ ਸਾਲ ਦੀ ਆਯੂ ਵਿੱਚ ਪ੍ਰਭੂ ਦੇ ਦੇਸ਼ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ੪੪ ਸਾਲ, ਸ੍ਰੀ ਗੁਰੂ ਤੇਗ ਬਹਾਦਰ ਜੀ ੫੪ ਸਾਲ, ਸ੍ਰੀ ਗੁਰੂ ਹਰ ਕ੍ਰਿਸ਼ਨ ੮ ਸਾਲ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ੪੨ ਸਾਲ ਦੀ ਆਯੂ ਭੋਗ ਕੇ ਇਸ ਸੰਸਾਰ ਦਾ ਤਿਆਗ ਕਰ ਗਏ।

ਜਿਵੇਂ ਉੱਪਰ ਕਿਹਾ ਗਿਆ ਹੈ ਕਿ ਗੁਰੂ ਸਾਹਿਬਾਨ ਦਾ ਜੋਤੀ ਜੋਤਿ ਸਮਾਉਣ ਦਾ ਬ੍ਰਿਤਾਂਤ ਵਿਚਿੱਤਰ ਹੈ। ਇਸ ਦੀ ਕਿਸੇ ਤਰਕ, ਦਲੀਲ ਨਾਲ ਪੁਣ-ਛਾਣ ਕਰਨੀ ਸੰਭਵ ਨਹੀਂ। ਅਸੀਂ ਤਸੀਹੇ ਦੇਕੇ, ਜਾਂ ਕਾਤਲਾਨਾ ਹਮਲੇ ਕਾਰਨ ਜਾਂ ਬਿਮਾਰੀ ਕਾਰਨ ਜੋਤੀ ਜੋਤਿ ਸਮਾ ਜਾਣ ਵਾਲੇ ਗੁਰੂ ਸਾਹਿਬਾਨ ਬਾਰੇ ਵੀ ਚਰਚਾ ਕਰਨੀ ਉਚਿੱਤ ਨਹੀਂ ਸਮਝਦੇ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਾਫੀ ਲੰਮੀ ਆਯੂ ਭੋਗੀ। ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਰਾਮ ਦਾਸ ਜੀ ਤੇ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਵੀ ਲਗਭਗ ੪੮, ੪੭ ਤੇ ੪੯ ਸਾਲ ਦੀ ਆਯੂ ਭੋਗ ਕੇ ਗਏ ਭਾਵੇਂ ਉਹਨਾਂ ਦਾ ਅਕਾਲ ਚਲਾਣਾ ਕਾਫੀ ਰਹੱਸਮਈ ਹੈ।

ਪਰੰਤੂ ਸ੍ਰੀ ਗੁਰੂ ਹਰਿ ਰਾਇ ਜੀ ਦਾ ਅਕਾਲ ਚਲਾਣਾ ਸੱਚਮੁੱਚ ਹੀ ਬੜਾ ਅਲੋਕਾਰ ਹੈ। ਉਹਨਾਂ ਦੀ ਉਮਰ ੩੨ ਸਾਲ ਤੋਂ ਘੱਟ ਸੀ। ਸਿਹਤ ਅੱਛੀ ਸੀ। ਬਿਮਾਰ ਵੀ ਨਹੀਂ ਸਨ। ਉਮਰ ਭਰ ਜਵਾਨ ਸੀ। ਫਿਰ ਉਹਨਾਂ ਨੇ ਅਚਾਨਕ ਆਪਣੇ ਛੋਟੇ ਲੜਕੇ ਹਰਿ ਕ੍ਰਿਸ਼ਨ ਜੀ ਨੂੰ ਜਦੋਂ ਗੁਰਗੱਦੀ ਸੌਂਪੀ ਤਾਂ ਸੰਗਤ ਵਿਚ ਹੈਰਾਨੀ ਛਾ ਗਈ। ਸੂਰਜ ਪ੍ਰਕਾਸ਼ ਦਾ ਟੀਕਾਕਾਰ ਲਿਖਦਾ ਹੈ :

"ਸਤਿਗੁਰੂ ਜੀ ਨੇ ਜਵਾਨੀ ਦੀ ਉਮਰ ਵਿਚ ਹੀ ਆਪਣੇ ਛੋਟੇ ਸਾਹਿਬਜ਼ਾਦੇ ਨੂੰ ਗੁਰਗੱਦੀ ਸੌਂਪ ਦਿੱਤੀ ਤਾਂ ਸਾਰੀ ਸੰਗਤ ਇਹ ਸਮਝ ਗਈ ਕਿ ਜ਼ਰੂਰ ਕੋਈ ਨਾ ਕੋਈ

ਭਾਣਾ ਵਰਤਣ ਵਾਲਾ ਹੈ। ਸਤਿਗੁਰੂ ਜੀ ਦਾ ਪੰਜ ਭੌਤਿਕ ਸਰੀਰ ਅਰੋਗ ਸੀ, ਚਿਹਰੇ ਉਤੇ ਨੂਰ ਹੀ ਨੂਰ ਸੀ, ਪਰ ਸਾਹਿਬਾਂ ਨੇ ਹੁਕਮ ਕੀਤਾ ਕਿ ਆਪ ਬੈਕੁੰਠ ਧਾਮ ਨੂੰ ਜਾ ਰਹੇ ਹਨ। ਪ੍ਰੇਮੀ ਤੇ ਸ਼ਰਧਾਲੂ ਸਿੱਖਾਂ ਵਿਚ ਉਦਾਸੀ ਛਾ ਗਈ। ਉਹ ਸਤਿਗੁਰੂ ਜੀ ਦੇ ਵਿਛੋੜੇ ਨੂੰ ਅਨੁਭਵ ਕਰਕੇ ਪਹਿਲਾਂ ਹੀ ਘਬਰਾਏ। ਸਤਿਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ ਦਿੱਤਾ ਤੇ ਭਾਣਾ ਮੰਨਣ ਦਾ ਬਲ ਬਖਸ਼ਿਆ।

ਕਤਕ ਵਦੀ ੯ ਸੰਮਤ ੧੭੨੧ ਬਿਕਰਮੀ ਦਾ ਦਿਹਾੜਾ ਆ ਗਿਆ, ਜਿਸ ਦਿਨ ਸਤਿਗੁਰੂ ਜੀ ਨੇ ਜੋਤੀ ਜੋਤੀ ਸਮਾਉਣਾ ਸੀ, ਸਾਹਿਬ ਅਰੋਗ ਹੀ ਬਿਰਾਜੇ ਤੇ ਵਾਹਿਗੁਰੂ ਦੀ ਜੋਤ ਨਾਲ ਜੋਤ ਮਿਲਾਕੇ ਬੈਠੇ ਸਨ ਕਿ ਵਾਹਿਗੁਰੂ ਨੇ ਪੰਜ ਭੌਤਿਕ ਸਰੀਰ ਦਾ ਤਿਆਗ ਕਰਨ ਦਾ ਹੁਕਮ ਦੇ ਦਿੱਤਾ। ਸਾਰੀ ਸੰਗਤ ਨੇ ਦਰਸ਼ਨ ਕੀਤੇ। ਅੰਤ ਵਿਚ ਪਾਤਾਲਪੁਰੀ ਚੰਦਨ ਦੀ ਚਿਖਾ ਤਿਆਰ ਕੀਤੀ ਗਈ ਤੇ ਅਗਨ ਲਾਕੇ ਸਰੀਰ ਦੀ ਹਰ ਇਕ ਨਿਸ਼ਾਨੀ ਨੂੰ ਭਸਮ ਕੀਤਾ ਗਿਆ। ਭਸਮ ਤੇ ਫੁੱਲ ਸਤਲੁਜ ਵਿਚ ਜਲ-ਪਰਵਾਹ ਕੀਤੇ ਗਏ। ਪੋਥੀ ਦਾ ਪਾਠ ਕੀਤਾ ਗਿਆ, ਰਾਗੀਆਂ ਨੇ ਕੀਰਤਨ ਕੀਤਾ, ਪ੍ਰਸ਼ਾਦ ਵਰਤਾਇਆ ਗਿਆ। ਸਤਿਗੁਰੂ ਹਰਿ ਕ੍ਰਿਸ਼ਨ ਜੀ ਨੇ ਸੰਗਤ ਨੂੰ ਉਪਦੇਸ਼ ਦੇ ਕੇ ਧੀਰਜ ਬੰਧਾਈ।"[3]

ਮਹਿਮਾ ਪ੍ਰਕਾਸ਼ ਦਾ ਕਰਤਾ ਬਾਵਾ ਸਰੂਪ ਦਾਸ ਭੱਲਾ ਲਿਖਦਾ ਹੈ ਕਿ ਗੁਰੂ ਜੀ ਨੇ ਹਰਿ ਕ੍ਰਿਸ਼ਨ ਜੀ ਨੂੰ ਗੁਰਿਆਈ ਦੇ ਕੇ ਜੋਕਾਂ ਲੁਆ ਲਈਆਂ :

*ਪੁਨਿ ਸ੍ਰੀ ਸਤਿਗੁਰੂ ਯਹ ਬਿਧ ਭਾਈ।*
*ਸਭ ਸਰੀਰ ਪਰ ਜੋਕ ਲਗਾਈ।*
*ਤਬ ਏਕ ਸੌ ਏਕ ਗਗਰਾ ਜਲ ਆਇਆ।*
*ਗੁਰਦੀਨ ਬੰਧ ਇਸ਼ਨਾਨ ਕਰਾਇਆ।੧੪।*

ਮਹਿਮਾ ਪ੍ਰਕਾਸ਼ ਦਾ ਕਰਤਾ ਮਨ-ਘੜਤ ਗੱਲਾਂ ਲਿਖਦਾ ਹੈ ਪਰ ਜੋਤੀ ਜੋਤ ਸਮਾਉਣ ਬਾਰੇ ਉਹ ਵੀ ਲਿਖਦਾ ਹੈ ਕਿ ਗੁਰੂ ਜੀ ਚਾਦਰ ਤਾਣ ਕੇ ਜੋਤੀ ਜੋਤ ਸਮਾ ਗਏ।

*ਪੁਨਿ ਬਸਤ੍ਰ ਪਹਰ ਸਭਾ ਮੋ ਆਏ।*
*ਸਭ ਸੰਗਤ ਕੋ ਲੀਆ ਬੁਲਾਏ।੧੫।*
*ਪ੍ਰਭ ਸੰਗਤ ਕੋ ਆਗਿਆ ਕਰੀ, ਮੈਂ ਤਨ ਕਰੋਂ ਤਿਆਗ।*
*ਸ੍ਰੀ ਹਰਿ ਕ੍ਰਿਸ਼ਨ ਨਿਜ ਰੂਪ ਮਮ, ਤਿਨ ਚਰਨਨ ਰਸ ਲਾਗ।੧੬।*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ : ਕੱਤਕ ਵਦੀ ੯ ਸੰਮਤ ੧੭੨੧ ਬਿਕਰਮੀ ਨੂੰ ਐਤਵਾਰ ਇਸ਼ਨਾਨ ਦਾਨ ਕਰਕੇ ਸਸਤ੍ਰ ਬਸਤ੍ਰ ਪਹਿਨ ਅਤਰ ਲਗਾ ਘੜੀ ਦਿਨ ਰਹੇ ਸਭ ਸੰਗਤ ਦੇ ਨਾਲ ਪਤਾਲਪੁਰੀ ਤਕ ਜਿਥੇ ਚੰਦਨ ਦੀ ਚਿਤਾ ਰਚਵਾ ਰਖੀ ਸੀ, ਚਰਣੀ ਚਲ ਕਰ ਗਏ ਅਤੇ ਸਭ ਸੰਗਤ ਨੂੰ ਖੁਸ਼ੀ ਨਾਲ ਧੀਰਜ ਦੇਕੇ ਚਿਖਾ ਪਰ ਕੁਸ਼ਾ

---

3. ਸੋਢੀ ਚਮਤਕਾਰ (ਸੂਰਤ ਪ੍ਰਕਾਸ਼ ਵਾਰਤਕ ਟੀਕਾ) ਸੰਗ੍ਰਹਿ ਕਰਤਾ ਗਿਆਨੀ ਤਰਲੋਕ ਸਿੰਘ ਪ੍ਰਕਾਸ਼ਕ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਪੰਨਾ ੫੫੭
4. ਬਾਵਾ ਸਰੂਪ ਦਾਸ, ਮਹਿਮਾ ਪ੍ਰਕਾਸ਼, ਸਾਖੀ ੧੧੬ ਸੀਤਲ, ਸੋਹਣ ਸਿੰਘ, ਸਿੱਖ ਇਤਿਹਾਸ ਦੇ ਸੋਮੇ, ਭਾਗ ਦੂਜਾ ਪੰ. ੧੯੫।

ਦੇ ਆਸਨ ਉਤੇ ਪਦਮ ਆਸਨ ਕਰਕੇ ਜਾ ਬੈਠੇ। ਸਾਰਾ ਸਰੀਰ ਚੇਹਰੇ ਚੰਦ ਸਮੇਤ ਚਾਦਰ ਨਾਲ ਕੱਜ ਲੀਤਾ। ਜੱਗ ਅਗਨੀ ਪ੍ਰਗਟ ਕਰਕੇ ਸਭ ਦੇ ਦੇਖਦਿਆਂ ਚਿਖਾ ਸਮੇਤ ਦੇਹ ਨੂੰ ਦਗਧ ਕਰ ਦਿੱਤਾ, ਆਪ ਜੋਤੀ ਜੋਤ ਸਮਾ ਗਏ।.....ਏਹਨਾਂ ਦੀ ਸਮਾਧ ਭੂਪ ਸਿੰਘ ਰੋਪੜੀਏ ਨੇ ਪੱਕੀ ਬਣਵਾਈ ਜੋ ਹੁਣ ਪਤਾਲਪੁਰੀ ਕੀਰਤਪੁਰ ਵਿੱਚ ਕਾਇਮ ਹੈ।[5]

ਗਿਆਨੀ ਗਿਆਨ ਸਿੰਘ ਜੀ ਮਹਿਮਾ ਪ੍ਰਕਾਸ਼ ਦੇ ਕਰਤਾ ਵਾਂਗ ਕੁਝ ਅਜੀਬ ਤੇ ਤਰਕ-ਹੀਣ ਵੇਰਵਾ ਦੇਕੇ ਗੁਰੂ ਜੀ ਦੀ ਵਡਿਆਈ ਕਰਦਾ ਕਰਦਾ ਪਾਠਕ ਦਾ ਸ਼ੰਕਾ ਵਧਾ ਦਿੰਦਾ ਹੈ। ਜੇ ਮਹਿਮਾ ਪ੍ਰਕਾਸ਼ ਦਾ ਲੇਖਕ ਜੋਤੀ ਜੋਤ ਸ਼ਮਾਉਣ ਸਮੇਂ ਜੋਕਾਂ ਲਗਾਉਣ ਦੀ ਗੱਲ ਕਰਦਾ ਹੈ ਤਾਂ ਗਿਆਨੀ ਗਿਆਨ ਸਿੰਘ ਲਿਖ ਦਿੰਦਾ ਹੈ ਕਿ ਸਾਰਾ ਸਰੀਰ ਚੇਹਰੇ ਚੰਦ ਸਮੇਤ ਚਾਦਰ ਨਾਲ ਕੱਜ ਲੀਤਾ, ਜਗੋਂ ਅਗਨੀ ਪ੍ਰਗਟ ਕਰਕੇ ਸਭ ਦੇ ਦੇਖਦਿਆਂ ਚਿਖਾ ਸਮੇਤ ਦੇਹ ਨੂੰ ਦਗਧ ਕਰ ਦਿੱਤਾ, ਆਪ ਜੋਤੀ ਜੋਤ ਸਮਾ ਗਏ। ਭਾਵ ਕਿ ਗੁਰੂ ਜੀ ਚਿਖਾ ਉਪਰ ਜਿਉਂਦੇ ਬੈਠੇ ਤੇ ਆਪ ਹੀ ਜੋਗ ਅਗਨੀ ਪ੍ਰਗਟ ਕਰਕੇ ਚਿਖਾ ਸਮੇਤ ਦੇਹ ਨੂੰ ਦਗਧ ਕਰ ਦਿਤਾ। ਇਹ ਲਿਖਣਾ ਕਈ ਭੁਲੇਖੇ ਪੈਦਾ ਕਰਦਾ ਹੈ। ਲੇਖਕ ਦੀ ਬੇਰੋਕ ਤੇ ਅੰਨ੍ਹੀ ਸ਼ਰਧਾ ਨੇ ਗੁਰੂ ਜੀ ਨੂੰ ਤਾਂ ਆਤਮ-ਘਾਤੀ ਬਣਾਕੇ ਰੱਖ ਦਿੱਤਾ ਹੈ।

ਇਸ ਗੱਲ 'ਚ ਤਾਂ ਕੋਈ ਸ਼ੰਕਾ ਨਹੀਂ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣਾ ਅੰਤ ਸੇਮਾਂ ਜਾਣ ਕੇ ਸਰੀਰ ਤਿਆਗ ਦਿੱਤਾ ਤੇ ਕਰਤਾਰ ਦੇ ਹੁਕਮ ਦੀ ਅਟੱਲਤਾ ਨੂੰ ਵੇਖਕੇ ਗੁਰਗੱਦੀ ਹਰਿ ਕ੍ਰਿਸ਼ਨ ਨੂੰ ਦੇਕੇ ਸੰਗਤ ਨੂੰ ਹੁਕਮ ਕੀਤਾ ਕਿ ਉਹ ਉਹਨਾਂ ਨੂੰ ਅਠਵਾਂ ਨਾਨਕ ਸਮਝਣ।

*ਸ੍ਰੀ ਹਰਿ ਕ੍ਰਿਸ਼ਨ ਨਿਜ ਰੂਪ ਮਮ, ਤਿਨ ਚਰਨਨ ਰਸ ਲਾਗ।*

ਇਤਿਹਾਸ ਸ਼ਾਹਦ ਹੈ ਕਿ ਰਾਜ਼ੀ ਬਾਜ਼ੀ ਹੁੰਦਿਆਂ ਜੋਤੀ ਜੋਤ ਸਮਾਉਣ ਵਾਲੇ ਗੁਰੂ ਸਾਹਿਬਾਨ ਵਿਚੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਭ ਤੋਂ ਛੋਟੀ ਉਮਰ ਦੇ ਸਨ। ਮੌਤ ਉਮਰਾਂ ਨਹੀਂ ਵੇਖਦੀ। ਕਰਤਾਰ ਦੀ ਰਜ਼ਾ ਨੂੰ ਕੌਣ ਰੋਕ ਸਕਦਾ ਹੈ ?

ਇਸ ਗੱਲ ਦੀ ਵਧੇਰੇ ਸੰਭਾਵਨਾ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਵੱਡੇ ਪੁੱਤਰ ਰਾਮ ਰਾਏ ਦੇ ਵਤੀਰੇ ਤੋਂ ਖੁਸ਼ ਨਹੀਂ ਸਨ। ਇਕ ਤਾਂ ਉਸਨੇ ਔਰੰਗਜ਼ੇਬ ਦੀ ਖੁਸ਼ਾਮਦ ਲਈ ਕਰਾਮਾਤਾਂ ਵਿਖਾਈਆਂ, ਦੂਸਰੇ ਗੁਰਬਾਣੀ ਦੀ ਇਕ ਸਾਲਮ 'ਤੁਕ' ਹੀ ਬਦਲ ਦਿੱਤੀ ਤੇ ਉਹ ਸਮਰਾਟ ਦਾ ਹੱਥ-ਠੋਕਾ ਬਣ ਬੈਠਾ। ਗੁਰੂ ਜੀ ਨੇ ਆਗਿਆ ਕੀਤੀ ਕਿ ਉਹ ਉਹਨਾਂ ਦੇ ਮੱਥੇ ਨ ਲਗੇ ਤੇ ਜਿੱਧਰ ਮੂੰਹ ਹੈ, ਉਧਰੇ ਚਲਾ ਜਾਵੇ। ਫਿਰ ਉਹਨਾਂ ਨੇ ਆਪਣੇ ਛੋਟੇ ਲੜਕੇ ਨੂੰ ਗੁਰਗੱਦੀ ਦੇ ਕੇ ਆਪਣੇ ਪ੍ਰਾਣ ਤਿਆਗ ਦੇਣ ਦਾ ਅਮਲ ਕੀਤਾ। ਗੁਰਗੱਦੀ ਦੇਣ ਤੋਂ ਅਗਲੇ ਦਿਨ ਹੀ ਗੁਰੂ ਸਾਹਿਬ ਜੋਤੀ ਜੋਤਿ ਸਮਾ ਗਏ।[6]

---

5. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਭਾਸ਼ਾ ਵਿਭਾਗ, ਦੂਜੀ ਵਾਰ ੧੯੭੦, ਪੰ. ੬੩੨

6. Harbans Singh. Heritage of the Sikhs. 1983. p. 63.

ਇਤਿਹਾਸਕਾਰ ਕਰਾਮਾਤਾਂ ਦੇ ਚੱਕਰ 'ਚ ਨਹੀਂ ਪੈਂਦੇ। ਉਹਨਾਂ ਦੀ ਖੋਜ ਭਰੋਸੇਯੋਗ ਕਾਰਨਾਂ ਦੀ ਭਾਲ ਵਿਚ ਨਿਰੰਤਰ ਜੁਟੀ ਰਹਿੰਦੀ ਹੈ। ਇਹੋ ਕਾਰਨ ਹੈ ਕਿ ਵੀਹਵੀਂ ਸਦੀ ਦੇ ਖੋਜੀ ਲੇਖਕਾਂ ਨੇ ਨਾ ਤਾਂ ਮਹਿਮਾ ਪ੍ਰਕਾਸ਼ ਦੇ ਲੇਖਕ ਦੀ ਜੋਕਾਂ ਵਾਲੀ ਕਹਾਣੀ ਨੂੰ ਪ੍ਰਮਾਣਿਤ ਕੀਤਾ ਹੈ ਤੇ ਨਾ ਹੀ ਗਿਆਨੀ ਗਿਆਨ ਸਿੰਘ ਦੀ ਜਿਉਂਦੇ ਜੀ ਚਿਤਾ ਉਪਰ ਬੈਠਕੇ ਜੋਗ ਸਮਾਧੀ ਰਾਹੀਂ ਅੱਗ ਬਾਲਕੇ ਦਗਧ ਹੋਣ ਦੀ ਕਲਪਨਾ ਨੂੰ ਕਬੂਲ ਕੀਤਾ ਹੈ।

ਇਸ ਗੱਲ ਵਿਚ ਸ਼ੱਕ ਨਹੀਂ ਕਿ ਅਧਿਆਤਮਕ ਪੈਂਡੇ ਤੇ ਚੱਲਕੇ ਮੰਨਜ਼ਲ ਪਾ ਲੈਣ ਵਾਲਿਆਂ ਲਈ ਕਰਾਮਾਤ ਕੋਈ ਵੱਡੀ ਗੱਲ ਨਹੀਂ, ਪਰੰਤੂ 'ਗੁਰੂ ਨਾਨਕ-ਸੱਚ ਦਾ ਬਦਲ ਨਾਂਹ ਤਾਂ ਦੁਨੀਆਵੀ ਸ਼ਾਨ ਹੋ ਸਕਦਾ ਹੈ, ਅਤੇ ਨਾਂਹ ਕਿਸੇ ਕਿਸਮ ਦੀ ਕਰਾਮਾਤ।'[7]

ਫਿਰ ਗੁਰੂ ਜੀ ਦੇ ਅਚਾਨਕ ਜੋਤੀ ਜੋਤ ਸਮਾ ਜਾਣ ਦਾ ਕੀ ਕਾਰਨ ਹੋ ਸਕਦਾ ਹੈ? ਅਜੀਤ ਸਿੰਘ ਬਾਘਾ ਦਾ ਵਿਚਾਰ ਹੈ ਕਿ ਗੁਰੂ ਜੀ ਨੂੰ ਔਰੰਗਜ਼ੇਬ ਦੇ ਕਹਿਣ ਤੇ ਰਾਮ ਰਾਇ ਸਾਜ਼ਿਸ਼ ਦੀ ਸਾਜ਼ਿਸ਼ ਕਾਰਨ ਜ਼ਹਿਰ ਦਿੱਤਾ ਗਿਆ। ਰਾਮ ਰਾਇ ਨੇ ਅਜਿਹਾ ਕਿਉਂ ਕੀਤਾ? ਉਹਦਾ ਮਨੋਰਥ ਸ਼ਾਇਦ ਗੱਦੀ ਹੀ ਪ੍ਰਾਪਤ ਕਰਨਾ ਸੀ ਤੇ ਇਸ ਵਿਚ ਬਾਦਸ਼ਾਹ ਤੋਂ ਬਿਨਾਂ ਭ੍ਰਿਸ਼ਟ ਮਸੰਦ ਵੀ ਉਹਦੀ ਸਹਾਇਤਾ ਲਈ ਤਿਆਰ ਸਨ।[8] ਇਸ ਸੰਭਾਵਨਾ ਨੂੰ ਰੱਦ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਜੀ ਨੂੰ ਜ਼ਹਿਰ ਦਿੱਤਾ ਗਿਆ ਹੋਵੇ, ਜਿਸ ਕਾਰਨ ਉਹਨਾਂ ਨੂੰ ਕੋਈ ਅਜਿਹਾ ਰੋਗ ਲੱਗ ਗਿਆ ਹੋਵੇ ਜੋ ਜਾਨਲੇਵਾ ਸਾਬਤ ਹੋਇਆ।

ਕੇਸਰ ਸਿੰਘ ਛਿੱਬਰ ਲਿਖਦਾ ਹੈ ਕਿ ਗੁਰੂ ਜੀ ਨੇ ਪਹਿਲਾਂ ਆਪਣੀ ਦੇਹ ਤਿਆਗੀ ਤੇ ਪਿੱਛੋਂ ਸਿੱਖਾਂ ਨੇ ਉਹਨਾਂ ਦੀ ਦੇਹ ਦਾ ਸਸਕਾਰ ਕੀਤਾ। ਇਸਤੋਂ ਗਿਆਨੀ ਗਿਆਨ ਸਿੰਘ ਦਾ ਮਸਤਕ ਤੇ ਵਿਚਾਰ ਨਿਰਾਧਾਰ ਸਿੱਧ ਹੁੰਦਾ ਹੈ।

*ਫਿਰਿ ਤਜੁ ਦੇਹ ਸੁਰਪੁਰ ਕੋ ਗਏ।*
*ਪਾਛੇ ਦੇਹ ਜਲਾਵਤ ਪਏ।*[9]

ਇਸ ਲਈ ਖੋਜ-ਪਰਖ ਦੇ ਆਧਾਰ ਤੇ ਜਿਉਂਦੇ ਜੀ ਚਿਖਾ ਤੇ ਬੈਠਣਾ ਠੀਕ ਸਿੱਧ ਨਹੀਂ ਹੁੰਦਾ। ਵਧੇਰੇ ਸੰਭਾਵਨਾ ਹੈ ਕਿ ਗੁਰੂ ਜੀ ਨੂੰ ਕੋਈ ਦੇਹ ਦਾ ਕਸ਼ਟ ਸੀ ਤੇ ਉਹਨਾਂ ਦਾ ਅੰਤਿਮ ਸਮਾਂ ਆ ਚੁਕਿਆ ਸੀ।

---

7. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ੧੯੮੮, ਪੰ. ੧੯੧
8. ਅਜੀਤ ਸਿੰਘ ਬਾਘਾ Quoted by Surjit Singh Gandhi. History of the Sikh Gurus. 1978 Delhi p. 337.
9. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, (ਪਰਖ) ਪੰ. ੭੫

# 15. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨਾਲ ਸੰਬੰਧਿਤ ਅਸਥਾਨ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਗੁਰਿਆਈ ਕਾਲ ਵਿਚ ਦੁਆਬਾ, ਮਾਲਵਾ, ਪੁਆਧ, ਮਾਝਾ ਖੇਤਰ ਤੋਂ ਬਿਨਾਂ ਕਸ਼ਮੀਰ ਯਾਤਰਾ ਵੀ ਕੀਤੀ। ਕਈ ਥਾਵਾਂ ਤੇ ਉਹ ਇਕ ਤੋਂ ਵਧੀਕ ਵਾਰ ਵੀ ਗਏ। ਇਹਨਾਂ ਵਿਚ ਕਈ ਅਜਿਹੀਆਂ ਥਾਵਾਂ ਹੀ ਹਨ ਜਿੱਥੇ ਪਹਿਲੇ, ਤੀਸਰੇ ਤੇ ਛੇਵੇਂ ਸਤਿਗੁਰੂ ਵੀ ਗਏ ਸਨ ਤੇ ਪਿੱਛੋਂ ਹੋਣ ਵਾਲੀ ਗੁਰੂ ਸਾਹਿਬਾਨ (ਸ੍ਰੀ ਗੁਰੂ ਹਰਿ ਕ੍ਰਿਸ਼ਨ, ਸ੍ਰੀ ਗੁਰੂ ਤੇਗ ਬਹਾਦਰ ਤੇ ਸ੍ਰੀ ਗੁਰੂ ਗੋਬਿੰਦ ਸਿੰਘ) ਵੀ ਗਏ। ਉਹਨਾਂ ਥਾਵਾਂ ਦਾ ਵੇਰਵਾ ਦੇਣਾ ਪਾਠਕਾਂ ਲਈ ਲਾਭਕਾਰੀ ਸਿੱਧ ਹੋਵੇਗਾ।

**ਕੀਰਤਪੁਰ** : ਵਰਤਮਾਨ ਜ਼ਿਲਾ ਰੋਪੜ ਦਾ ਪ੍ਰਸਿੱਧ ਨਗਰ ਹੈ। ਇਹ ਨਗਰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਸੰਮਤ ੧੬੮੩ (੧੬੨੬ ਈ.) ਨੂੰ ਕਹਿਲੂਰ ਦੇ ਰਾਜਾ ਤਾਰਾਚੰਦ ਤੋਂ ਜ਼ਮੀਨ ਖਰੀਦ ਕੇ ਬਾਬਾ ਗੁਰਦਿੱਤਾ ਜੀ ਰਾਹੀਂ ਆਬਾਦ ਕਰਵਾਇਆ ਸੀ। ਇਸੇ ਅਸਥਾਨ ਤੇ ਸ੍ਰੀ ਗੁਰੂ ਨਾਨਕ ਦੇਵਜੀ "ਬੁੱਢਣ ਸ਼ਾਹ" ਨੂੰ ਵੀ ਮਿਲੇ ਸਨ। ਇਸ ਅਸਥਾਨ ਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ੧੬੯੧ ਬਿਕਰਮੀ (੧੬੩੪ ਈ.) ਨੂੰ ਆਏ ਤੇ ਉਮਰ ਦੇ ਬਾਕੀ ੧੦ ਸਾਲ ਇਥੇ ਹੀ ਗੁਜ਼ਾਰੇ। ਸ੍ਰੀ ਗੁਰੂ ਹਰਿ ਰਾਇ ਸਾਹਿਬ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਜਨਮ ਕੀਰਤਪੁਰ ਵਿਚ ਹੀ ਸਤਿਗੁਰਾਂ ਦੇ ਨਿਵਾਸ ਅਸਥਾਨ ਸੀਸ ਮਹਿਲ ਵਿਚ ਹੋਇਆ। ਇਥੇ ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਹਰਿ ਗੋਬਿੰਦ, ਸ੍ਰੀ ਗੁਰੂ ਹਰਿ ਰਾਇ, ਸ੍ਰੀ ਗੁਰੂ ਹਰਿ ਕ੍ਰਿਸ਼ਨ ਤੇ ਗੁਰੂ ਤੇਗ ਬਹਾਦਰ ਨਾਲ ਸੰਬੰਧਿਤ ਗੁਰਦੁਆਰੇ ਹਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਦੇਹੁਰਾ ਵੱਡਾ ਉੱਚਾ ਸੁਨਹਿਰੀ ਕਲਸ ਵਾਲਾ ਬਣਿਆ ਹੋਇਆ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਗੁਰਗੱਦੀ ਦਾ ਸਮਾਂ ਇਥੇ ਹੀ ਗੁਜਾਰਿਆ।[1]

**ਬੁੰਗਾ** : ਇਹ ਕੀਰਤਪੁਰ ਤੋਂ ੫ ਮੀਲ ਉੱਤਰ ਪੂਰਬ ਵਿਚ ਹੈ ਇਥੇ ਇਤਿਹਾਸਕ ਗੁਰਦੁਆਰਾ ਬੁੰਗਾ ਸਾਹਿਬ (ਚੁਬੱਚਾ ਸਾਹਿਬ) ਬਹੁਤ ਪ੍ਰਸਿੱਧ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਆਪਣੇ ਪੂਰਵਜ ਤੇ ਦਾਦਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਆਦੇਸ਼ ਤੇ ਜੋ ੨੨੦੦ ਘੋੜ ਅਸਵਾਰਾਂ ਦੀ ਫੌਜ ਰੱਖੀ ਸੀ, ਉਹਨਾਂ ਦੇ ਘਰ ਬੁੰਗਾ ਸਾਹਿਬ ਵਾਲੇ ਅਸਥਾਨ ਤੇ ਬਣਵਾਏ। ਉੱਥੇ ਉਹ ਚੁਬੱਚਾ ਵੀ ਹੈ ਜਿੱਥੇ ਘੋੜਿਆਂ ਦਾ ਦਾਣਾ ਰਲਾਇਆ ਜਾਂਦਾ ਸੀ। ਇਸੇ ਕਾਰਨ ਗੁਰਦਵਾਰੇ ਨੂੰ ਚੁਬੱਚਾ ਸਾਹਿਬ ਕਿਹਾ ਜਾਂਦਾ ਹੈ।[2]

---

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰ. ੩੩੨
2. Harbans Singh, (C.Ed.), Encyclopaedia of Sikhism, p. 413.

**ਰੋਪੜ :** ਦਰਿਆ ਸਤਲੁਜ ਦੇ ਕਿਨਾਰੇ ਰੂਪ ਚੰਦ ਰਾਜਪੂਤ ਦਾ ਵਸਾਇਆ ਹੋਇਆ ਨਗਰ ਹੈ। ਗੁਰੂ ਸਾਹਿਬ ਜਦੋਂ ੧੬੫੧ ਈ. ਵਿਚ ਦੇਸ਼ ਰਟਨ ਲਈ ਚੜ੍ਹੇ ਤਾਂ ਉਹ ਰੋਪੜ ਤਿੰਨ ਦਿਨ ਰੁਕੇ। ਰੋਪੜ ਦੇ ਪ੍ਰਸਿੱਧ ਫਕੀਰ ਤੇ ਸਿੱਖਾਂ ਨੇ ਬੜੀ ਸੇਵਾ ਕੀਤੀ। ਇਹਨਾਂ ਵਿਚ ਭਾਈ ਬਿੱਝੂ, ਭਾਈ ਬਿੰਦਾ, ਭਾਈ ਗਜਨ ਤੇ ਭਾਈ ਘਰੀਆ ਮੁਖੀ ਸਨ।[3]

**ਵੱਡੀ ਬਹਿਲੀ (ਵੱਡੀ ਲਾਹਲੀ) :** ਇਹ ਹੁਸ਼ਿਆਰਪੁਰ ਤੋਂ ੧੦ ਕੁ ਮੀਲ ਦੀ ਵਿੱਥ ਤੇ ਹੈ। ਗੁਰੂ ਜੀ ਰੋਪੜ ਤੋਂ ਗੜ੍ਹ ਸ਼ੰਕਰ ਹੁੰਦੇ ਹੋਏ, ਸੰਗਤਾਂ ਦਾ ਚਾਅ ਵੇਖਕੇ ਇਥੇ ਰੁਕੇ। ਪਿੰਡ ਵਾਸੀਆਂ ਨੂੰ "ਸੇਵਕ ਨਿਹਾਲ" ਦਾ ਬਚਨ ਉਚਾਰ ਕੇ ਅਸੀਸ ਦਿੱਤੀ। ਇਲਾਕੇ ਨੂੰ ਸ਼ਰਾਬ ਛੱਡਣ ਤੇ ਨਸ਼ੇ ਤਿਆਗਣ ਦੀ ਹਦਾਇਤ ਕੀਤੀ।[4] ਗਿਆਨੀ ਗਿਆਨ ਸਿੰਘ ਅਨੁਸਾਰ ਦਾਰਾ ਸ਼ਿਕੋਹ ਦੇ ਭੇਜੇ ਹੋਏ ਅਹਿਲਕਾਰ ਇਸ ਥਾਂ ਤੇ ਹੀ ਮਿਲੇ ਸਨ। ਉਹ ਅੱਗੋਂ ਬੂਟੇਸ਼ਾਹ ਦੇ ਹਵਾਲੇ ਨਾਲ ਲਿਖਦਾ ਹੈ ਕਿ ਦਾਰਾ ਸ਼ਿਕੋਹ ਨੇ ਗੁਰੂ ਜੀ ਹੱਥੋਂ ਸਫ਼ਾ ਪਾਈ ਸੀ ; ਉਸਨੇ ਸ਼ੁਕਰਾਨੇ ਵਜੋਂ ਦੋ ਘੋੜੇ, ਸੋਨੇ ਚਾਂਦੀ ਦੀਆਂ ਕਾਠੀਆਂ ਸਮੇਤ, ਮੋਤੀ ਮਾਲਾ ਤੇ ਜਿਗਾ ਕਲਗੀ ਅਤੇ ਨਕਦ ਮਾਇਆ ਵੀ ਗੁਰੂ ਜੀ ਲਈ ਭੇਜੀ।[5]

**ਹਰੀਆਂ ਵੇਲਾਂ :** ਵੱਡੀ ਬਹਿਲੀ ਤੋਂ ਗੁਰੂ ਜੀ ੧੫ ਸਤੰਬਰ ੧੬੫੧ ਈ. ਨੂੰ ਹਰੀਆਂ ਵੇਲਾਂ ਵਾਲੇ ਅਸਥਾਨ ਤੇ ਗਏ। ਇਹ ਅਸਥਾਨ ਹੁਸ਼ਿਆਰਪੁਰ ਰੇਲਵੇ ਸਟੇਸ਼ਨ ਤੋਂ ਛੀ ਮੀਲ ਦੱਖਣ ਵੱਲ ਹੈ ਤੇ ਪਿੰਡ ਚੱਗਰਾਂ, ਬੋਹਣ, ਚੱਬੇਵਾਲ ਤੇ ਬਜਰੌਰ ਦੇ ਵਿਚਕਾਰ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਵਚਨ ਕਰਕੇ ਇਥੇ ਸੁੱਕੀਆਂ ਵੇਲਾਂ ਹਰੀਆਂ ਹੋਈਆਂ ਸਨ।

ਕਿਹਾ ਜਾਂਦਾ ਹੈ ਕਿ ਇਲਾਕੇ ਦੇ ਚੌਧਰੀ ਨੇ ਆਪਣੇ ਸਵਾਰਾਂ ਨਾਲ ਆਕੇ ਧਮਕਾਇਆ ਤੇ ਕਿਹਾ ਕਿ "ਇਹ ਥਾਂ ਮੇਰੀ ਹੈ। ਮੈਂ ਡੇਰਾ ਪੁੱਟ ਦੇਵਾਂਗਾ।" ਗੁਰੂ ਸਾਹਿਬ ਨੇ ਕਹਿਾ, "ਤੂੰ ਡੇਰਾ ਕੀ ਪੁੱਟਣਾ ਏਂ। ਇਥੇ ਸਦਾ ਹੀ ਗੁਰ ਨਿਸ਼ਾਨ ਝੁੱਲਣਗੇ। ਸਦਾ ਹਰੀਆਂ ਵੇਲਾਂ ਰਹਿਣਗੀਆਂ ਅਤੇ ਸਿੱਖਾਂ ਦੇ ਘੋੜੇ ਫਿਰਦੇ ਰਹਿਣਗੇ।" ਇਹ ਵੀ ਕਿਹਾ ਜਾਂਦਾ ਹੈ ਕਿ ਇਸ ਅਸਥਾਨ ਤੇ ਪਰਜਪਤਿ ਬਾਬਾ ਪ੍ਰੇਮ ਦਾਸ ਨੇ ਗੁਰੂ ਜੀ ਦੇ ਘੋੜੇ ਨੂੰ ਆਪਣੇ ਘਰ ਦੇ ਬੂਹੇ ਅਗਿਉਂ ਜੰਗਲੀ ਵੇਲਾਂ ਪੁੱਟ ਕੇ ਖੁਆਈਆਂ ਸਨ। ਘੋੜਾ ਪ੍ਰਸੰਨ ਦੇਖਕੇ ਗੁਰੂ ਜੀ ਨੇ ਵਰਦਾਨ ਦਿੱਤਾ, "ਬਾਬਾ ਜੀ ਇਹ ਤੇਰੀਆਂ ਜੜ੍ਹਾਂ ਤੋਂ ਪੁੱਟੀਆਂ ਵੇਲਾਂ ਇਥੇ ਲੋਕ ਤੇ ਪਰਲੋਕ ਵਿਚ ਵੀ ਸਦਾ ਹੀ ਹਰੀਆਂ ਰਹਿਣਗੀਆਂ।" ੩੫੨ ਸਾਲਾਂ ਤੋਂ ਇਹ ਵੇਲਾਂ ਅੱਜ ੨੦੦੩ ਈ. ਤੱਕ ਅਜੇ ਵੀ ਹਰੀਆਂ ਭਰੀਆਂ ਹਨ। ਜਿਸ ਖਜੂਰ ਦੇ ਦਰੱਖਤ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ, ਉਹ ਵੀ ਅਜੇ ਤਕ ਕਾਇਮ

---

3. ਸਤਿਬੀਰ ਸਿੰਘ, ਨਿਰਭਉ ਨਿਰਵੈਰ, ਪੰ. ੯੯
4. ਉਹੀ, ਪੰ. ੯੯
5. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੧
6. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ. ੨੬੭। ਇਹ ਪੰਧ ਹੁਸ਼ਿਆਰਪੁਰ ਤੋਂ ੬ ਨਹੀਂ ੧੧ ਮੀਲ ਹੈ।

ਹੈ। ਗੁਰਦੁਆਰੇ ਤੋਂ ਦੋ ਫਰਲਾਂਗ ਜਲ ਦੀ ਘਾਟ ਕਾਰਨ ਗੁਰੂ ਜੀ ਨੇ ਤੀਰ ਮਾਰਕੇ ਇਹ ਚਸ਼ਮਾਂ ਪ੍ਰਗਟ ਕੀਤਾ ਸੀ, ਉਸ ਥਾਂ ਹੁਣ "ਮੋਤੀ ਸਰੋਵਰ" ਤੀਰਥ ਅਸਥਾਨ ਹੈ।

**ਹੁਸ਼ਿਆਰਪੁਰ** : ਫਿਰ ਗੁਰੂ ਜੀ ਹੁਸ਼ਿਆਰਪੁਰ ਚਲੇ ਗਏ ਤੇ ਉੱਥੇ ੭ ਦਿਨ ਰਹੇ। ਇਸ ਨਗਰ ਵਿਚ ਭਾਈ ਤਾਰਾ, ਭਾਈ ਚੰਦਾ ਤੇ ਭਾਈ ਨਾਰਾਇਣ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਗੁਰੂ ਜੀ ਨੇ ਖੁਸ਼ ਹੋਕੇ ਉਹਨਾਂ ਨੂੰ ਪਰਚਾਰ ਕਰਨ ਦਾ ਅਧਿਕਾਰ ਦੇ ਦਿੱਤਾ।

**ਭੁੰਗਰਨੀ ਜਾਂ ਭੁੰਗਾਨੀ**[7]: ਇਹ ਨਗਰ ਹੁਸ਼ਿਆਰਪੁਰ ਤੋਂ ਫਗਵਾੜੇ ਵਾਲੇ ਪਾਸੇ ਹੈ। ਇਥੇ ਗੁਰੂ ਜੀ ਕਰਤਾਰਪੁਰ ਜਾਂਦੇ ਠਹਿਰੇ ਸਨ। ਪਹਿਲਾਂ ਇਥੇ ਇਕ ਥੜਾ ਹੀ ਹੁੰਦਾ ਸੀ ਤੇ ਅਸਥਾਨ ਵੀ ਛੋਟਾ ਹੀ ਸੀ। ਪਰ ਹੁਣ ਸ਼ਾਨਦਾਰ ਗੁਰਦੁਆਰਾ ਹੈ। ਇਸ ਨਗਰ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਦੋ ਰਾਜਪੂਤਾਂ ਨੇ ਬੜੇ ਪ੍ਰੇਮ ਨਾਲ ਠਹਿਰਾਇਆ ਸੀ ਤੇ ਗੁਰੂ ਜੀ ਦੇ ਉਪਦੇਸ਼ ਬੜੇ ਪਿਆਰ ਨਾਲ ਸੁਣੇ ਸਨ।[8] ਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ ਦਿੱਤਾ ਕਿ ਹੰਕਾਰ ਦੀ ਅੜੀ ਭੰਨਣ ਵਾਲਾ ਹਥਿਆਰ ਸੇਵਾ ਹੀ ਹੈ।

**ਬੰਬੇਲੀ** : ਇਹ ਪਿੰਡ ਫਗਵਾੜਾ ਤੋਂ ਉੱਤਰ ਵੱਲ ਦੁੱਗ ਪਿੰਡ ਦੇ ਨੇੜੇ ਹੈ। ਇਥੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਆਉਣ ਦੀ ਯਾਦ ਵਿਚ ਗੁਰਦੁਆਰਾ ਚੌਂਤਾ ਸਾਹਿਬ ਹੈ। ਇਹ ਚੌਂਤਾ ਦੋ ਚੋਆਂ ਦੇ ਦਰਮਿਆਨ ਹੈ। ਇਥੇ ਹੀ ਗੁਰੂ ਜੀ ਕੱਚੇ ਥੜੇ ਤੇ ਕੁਝ ਸਮਾਂ ਆਕੇ ਠਹਿਰੇ ਸਨ।[9]

**ਕਰਤਾਰਪੁਰ** : ਬੰਬੇਲੀ ਤੋਂ ਗੁਰੂ ਜੀ ਕਰਤਾਰਪੁਰ ਪਹੁੰਚੇ ਤੇ ਸ਼ਹਿਰ ਤੋਂ ਮੀਲ ਕੁ ਵਿੱਥ ਦੱਖਣ ਵੱਲ ਜਾ ਉਤਰੇ। ਇਹ ਉਹੀ ਅਸਥਾਨ ਹੈ ਜਿੱਥੇ ਮੰਜੀ ਸਾਹਿਬ ਹੈ ਤੇ ਟਾਹਲੀ ਦਾ ਦਰਖਤ ਵੀ ਪੂਜਨੀਕ ਹੈ। ਇਸ ਥਾਂ ਗੁਰੂ ਜੀ ੧੦ ਮਹੀਨੇ ਰਹੇ। ਜੋ ਪੂਜਾ ਹੋਈ ਉਹ ਧੀਰਮੱਲ ਨੂੰ ਦੇ ਦਿੱਤੀ। ਏਥੇ ਹੀ ਗੁਰੂ ਜੀ ਨੇ ਭਾਈ ਭਗਤੂ ਦਾ ਸਸਕਾਰ ਆਪਣੇ ਹੱਥੀਂ ਕੀਤਾ।

ਜਿਸ ਅਸਥਾਨ 'ਤੇ ਗੁਰੂ ਜੀ ੧੬੫੮ ਈ: ਨੂੰ ਕਰਤਾਰਪੁਰ ਤੋਂ ਗੋਇੰਦਵਾਲ ਸਾਹਿਬ ਜਾਂਦੇ ਠਹਿਰੇ ਸਨ, ਉਥੇ ਹੁਣ ਗੁਰਦੁਆਰਾ ਟਾਹਲੀ ਸਾਹਿਬ ਸ਼ਹਿਰ ਤੋਂ ਦੋ ਮੀਲ ਦੱਖਣ ਵਿੱਚ ਹੈ। ਗੁਰੂ ਜੀ ਨੇ ਟਾਹਲੀ ਦੇ ਦਰੱਖ਼ਤ ਨਾਲ ਆਪਣਾ ਘੋੜਾ ਬੱਧਾ ਸੀ। ਵਰਤਮਾਨ ਭਵਨ ਸੰਤ ਈਸ਼ਰ ਸਿੰਘ ਰਾੜਾ ਸਾਹਿਬ ਨੇ ੧੯੪੯ 'ਚ ਬਣਾਇਆ ਸੀ।

ਜਾਪਦਾ ਹੈ ਗੁਰੂ ਜੀ ਕਰਤਾਰਪੁਰ ਕਈ ਵਾਰ ਆਏ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਖੰਡਾ ਕਰਤਾਪੁਰ ਵਿੱਚ ਹੈ। ਉਸ 'ਤੇ ਲਿਖਿਆ ਹੈ—ਗੁਰੂ ਨਾਨਕ ਜੀ ਸਹਾਇ ਗੁਰੂ ਹਰਿ ਰਾਇ ਜੀ ੧੬੯੪।[11] ਇਹ ਨਗਰ ਗੁਰੂ ਅਰਜਨਦੇਵ ਜੀ ਨੇ ਵਸਾਇਆ ਸੀ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਵੀ

---

7. Harbans Singh, Encyclopaedia of Sikhism, p. 362.
8. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼ ੬੧੯
9. Harbans Singh, Encyclopaedia of Sikhism, p. 271.
10. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੧-੬੦੨
11. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ. ੩੦੨ ਪ੍ਰੰਤੂ ੧੬੯੪ ਬਿਕਰਮੀ ਭਾਵ ੧੬੩੭ ਈ. ਨੂੰ ਸ੍ਰੀ ਹਰਿ ਰਾਇ ਗੁਰੂ ਨਹੀਂ ਬਣੇ ਸਨ। ਇਹ ਸੰਮਤ ਸ਼ੰਕਾ ਪੈਦਾ ਕਰਦਾ ਹੈ।

ਇਥੇ ਰਹੇ। ਕਰਤਾਰਪੁਰ ਦੇ ਯੁੱਧ ਪਿਛੋਂ ਬਾਬਾ ਗੁਰਦਿੱਤਾ ਦਾ ਲੜਕਾ ਧੀਰਮੱਲ ਮਾਤਾ ਨੱਤੀ (ਅਨੰਤੀ) ਨਾਲ ਇਥੇ ਹੀ ਟਿਕਿਆ ਰਿਹਾ ਤੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਵਿਰੁੱਧ ਸ਼ਾਹਜਹਾਂ ਨਾਲ ਮਿਲਕੇ ਸਾਜ਼ਿਸ਼ਾਂ ਕਰਦਾ ਰਿਹਾ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੇ ਗੁਰਗੱਦੀ ਤੋਂ ਧੀਰਮੱਲ ਨੂੰ ਖਾਰਜ ਕਰ ਦਿੱਤਾ ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੁਰਿਆਈ ਦਿੱਤੀ। ਗੁਰੂ ਸਾਹਿਬ ਆਪਣੇ ਵੱਡੇ ਭਾਈ ਧੀਰਮੱਲ ਨੂੰ ਪਿਆਰ ਨਾਲ ਜਿੱਤਣਾ ਚਾਹੁੰਦੇ ਸਨ। ਇਸ ਕਾਰਨ ਉਸਨੂੰ ਮਿਲਣ ਉਹ ਕਈ ਵਾਰ ਏਥੇ ਆਉਂਦੇ ਰਹਿੰਦੇ ਸਨ। ਗੁਰੂ ਸਾਹਿਬ ਨੇ ਕਰਤਾਰਪੁਰ ਦੇ ਗੰਗਸਰ ਖੂਹ ਨੂੰ ਪੱਕਾ ਵੀ ਕਰਵਾਇਆ ਸੀ।

**ਨੂਰ ਮਹਿਲ :** ਕਰਤਾਰਪੁਰ ਤੋਂ ਕਪੂਰਥਲਾ, ਡੱਲਾ, ਨਕੋਦਰ ਹੁੰਦੇ ਹੋਏ ਗੁਰੂ ਜੀ ਨੂਰ ਮਹਿਲ ਗਏ। ਆਪ ਭਾਈ ਸੁਖੀਆ ਦੇ ਪ੍ਰੇਮ ਕਰਕੇ ਉਥੇ ਗਏ ਸਨ। ਬਾਹਰ ਬਾਗ ਵਿਚ ਉਤਾਰਾ ਕੀਤਾ ਜੋ ਦੀਵਾਨ ਭਵਾਂਗਿਰ ਦਾ ਸੀ। ਦੀਵਾਨ ਦੇ ਘਰ ਸੁਨੇਹਾ ਭੇਜਿਆ ਪਰ ਉਹ ਹਕੂਮਤ ਤੋਂ ਡਰਦਾ ਮਾਰਾ ਨਾ ਗਿਆ ਤੇ ਸੁਨੇਹਾ ਭਿਜਵਾ ਦਿੱਤਾ ਕਿ ਉਹ ਸੁੱਤਾ ਹੋਇਆ ਹੈ। ਗੁਰੂ ਜੀ ਨੇ ਕਿਹਾ, "ਜੇ ਸੁੱਤਾ ਹੈ ਤਾਂ ਸੁੱਤਾ ਹੀ ਰਹਿਣ ਦਿਉ।" ਦੀਵਾਨ ਨੂੰ ਸੱਪ ਡੰਗ ਗਿਆ ਤੇ ਉਹ ਮਰ ਗਿਆ।

ਜਿੱਥੇ ਦੀਵਾਨ ਭਵਾਂਗਿਰ ਜਿਹੇ ਮਨਮੁੱਖ ਸਨ ਉਤੇ ਚੌਧਰੀ ਸੂਦ ਵਰਗੇ ਨਿਸ਼ਠਾਵਾਨ ਦਿਨ ਰਾਤ ਸੇਵਾ ਵੀ ਕਰਦੇ ਰਹੇ। ਚੌਧਰੀ ਸੂਦ ਬੇ-ਔਲਾਦ ਸੀ। ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ। ਗੁਰੂ ਸਾਹਿਬ ਨੇ ਉਸਨੂੰ ਕਿਹਾ ਕਿ ਉਸਦੇ ਘਰ ਪੁੱਤਰ ਹੋਵੇਗਾ। "ਤੁਸੀਂ ਲੰਗਰ ਚਲਾਓ, ਗਰੀਬਾਂ ਦੀ ਸਹਾਇਤਾ ਕਰੋ ਤੇ ਹੱਥੀਂ ਸੇਵਾ ਕਰੋ।" ਗੁਰੂ ਜੀ ਦੇ ਜਾਣ ਪਿਛੋਂ ਸਾਲਦੇ ਅੰਦਰ ਅੰਦਰ ਉਸ ਚੌਧਰੀ ਦੇ ਘਰ ਸਪੁੱਤਰ ਨੇ ਜਨਮ ਲਿਆ।[12]

**ਪੁਆਂਦੜਾ ਸਾਹਿਬ :** ਨੂਰ ਮਹਿਲ ਤੋਂ ਗੁਰੂ ਜੀ ਇਸ ਅਸਥਾਨ ਤੇ ਪਹੁੰਚੇ। ਉਥੋਂ ਸਿੰਘਾਂ ਵਾਲਾ ਦੀ ਜੂਹ 'ਚ ਗਏ ਤੇ ਫਿਰ ਡਰੋਲੀ ਪਹੁੰਚੇ।

**ਡਰੋਲੀ :** ਮਾਲਵੇ ਦੀਆਂ ਸੰਗਤਾਂ ਦੀ ਬੇਨਤੀ ਤੇ ਗੁਰੂ ਜੀ ਲਗਭਗ ੧੬੫੩ ਤੇ ੧੬੫੪ ਵਿਚ ਸਾਲ ਤੋਂ ਵਧੀਕ ਸਮਾਂ ਰਹੇ। ਉਹ ਪਹਿਲਾਂ ਭਾਈ ਕੀ ਡਰੋਲੀ ਗਏ। ਉਥੇ ਇਕ ਮਹੀਨਾ ਠਹਿਰਕੇ ਮਾਤਾ ਦਮੋਦਰੀ ਦੀ ਸਮਾਧ ਤੇ ਖੂਹ ਜੋ ਛੇਵੇਂ ਪਾਤਸ਼ਾਹ ਵਾਲਾ ਸੀ ਤੇ ਵਿਚਕਾਰ ਹੀ ਪਿਆ ਸੀ, ਤਿਆਰ ਕਰਵਾਏ। ਡਰੋਲੀ ਦੇ ਨੇੜੇ ਕਈ ਥਾਵਾਂ ਤੇ ਵੀ ਉਹ ਗਏ। ਇਕ ਅਜਿਹੀ ਥਾਂ ਜੋਗੇਵਾਲਾ ਹੈ, ਜੋ ਡਗਰੂ ਦੇ ਪਾਸ ਹੈ, ਉੱਥੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਆਉਣ ਦੀ ਯਾਦ ਵਜੋਂ ਅਸਥਾਨ ਹੈ। ਕਿਹਾ ਜਾਂਦਾ ਹੈ ਕਿ ਉਹ ਜ਼ੀਰਾ ਵੀ ਗਏ, ਪਰ ਅਜਿਹਾ ਕੋਈ ਯਾਦ ਚਿਨ੍ਹ ਉਥੇ ਨਹੀਂ ਹੈ।

**ਮੇਹਰਾਜ :** ਡਰੋਲੀ ਤੋਂ ਗੁਰੂ ਜੀ ਲੱਖੀ ਜੰਗਲ, ਬਹਿਬਲ ਹੁੰਦੇ ਹੋਏ ਮੇਹਰਾਜ ਪਹੁੰਚੇ। ਭਾਈ ਭਗਤੂ ਦੇ ਲੜਕੇ ਗੁਰੂ ਸਾਹਿਬ ਨੂੰ ਮੇਹਰਾਜ ਲੈ ਗਏ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਮਾਲਵਾ ਰਟਨ ਸਮੇਂ ਗੁਰੂ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜਨਮ ਅਸਥਾਨ ਮੱਤੇ ਕੀ ਸਰਾਂ ਭੀ ਗਏ ਸਨ। ਗੁਰੂ ਸਾਹਿਬ ਨੇ ਫੂਲ (ਮੇਹਰਾਜੀਆਂ ਨੂੰ) ਨੂੰ ਪਾਤਸ਼ਾਹੀ ਦਾ ਵਰ ਵੀ ਦਿੱਤਾ। ਗੁਰੂ ਜੀ ਦੀ ਯਾਦ ਵਿਚ ਉਥੇ ਅਸਥਾਨ ਹੈ। ਉਥੇ ਗੁਰੂ ਜੀ ਲਗਭਗ ਤਿੰਨ ਮਹੀਨੇ ਰਹੇ। ਫਿਰ ਤਖਤੂਪੁਰਾ, ਗਹਿਲ ਤੇ ਭਦੌੜ ਵੀ ਗਏ।

---

12. ਗਿਆਨੀ ਤਿਰਲੋਕ ਸਿੰਘ, ਸੋਢੀ ਚਮਤਕਾਰ, (ਟੀਕਾ ਸੂਰਜ ਪ੍ਰਕਾਸ਼) ਪੰ. ੫੨੯

ਉਹ ਭਾਈ ਰੂਪਾ ਵੀ ਗਏ। ਭੋਖ਼ੜੀ (ਹਰਿ ਰਾਏ ਪੁਰ) ਪਿੰਡ ਦਾ ਨਾਮ ਗੁਰੂ ਹਰਿ ਰਾਇ ਦੇ ਨਾਮ ਤੇ ਰੱਖਿਆ ਗਿਆ। ਇਸ ਥਾਂ ਗੌਰੇ ਨੇ ਭਾਈ ਜੱਸਾ ਦਾ ਕਤਲ ਕਰਵਾਇਆ ਸੀ।[13]

**ਮਹਿਲ** : ਭਦੌੜ ਤੋਂ ੧੦ ਕੋਹ ਉੱਤਰ ਵੱਲ ਹੈ। ਇਥੇ ਵੀ ਗੁਰੂ ਜੀ ਦਾ ਅਸਥਾਨ ਹੈ।[14]

**ਅੰਬ ਸਾਹਿਬ** : ਮਹਿਲ ਤੋਂ ਗੁਰੂ ਜੀ ਪਹੋਆ ਹੁੰਦੇ ਹੋਏ ਮਨੀਮਾਜਰਾ ਰਾਹੀਂ 4 ਕੋਹ ਦੱਖਣ ਵਿਚ ਉਸ ਅਸਥਾਨ ਤੇ ਪਹੁੰਚੇ ਜਿੱਥੇ ਹੁਣ ਮੁਹਾਲੀ ਦੇ ਅੱਠ ਫੇਜ਼ ਵਿਚ ਗੁਰਦੁਆਰਾ ਅੰਬ ਸਾਹਿਬ ਹੈ। ਇਸ ਥਾਂ ਤੇ ਭਾਈ ਕੂਰਮ ਵਾਸੀ ਪਿੰਡ ਲੰਬਿਆਂ ਵਾਲੀ ਪਾਸੋਂ ਪੋਹ ਦੇ ਮਹੀਨੇ ਸੰਗਰਾਂਦ ਸਮੇਂ ਅੰਬ ਚੂਪੇ ਸਨ।

ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਨੂੰ ਆਈ ਕਾਬਲ ਦੀ ਸੰਗਤ ਨੇ ਇਕ ਵਾਰ ਅੰਬ ਭੇਂਟ ਕੀਤੇ ਸਨ। ਭਾਈ ਕੂਰਮਾਂ ਜੋ ਅੰਬਾਂ ਵਾਲੇ ਖੇਤਰ (ਅੰਬਾਲਾ—ਅੰਬਾਂ ਦਾ ਦੇਸ਼) 'ਚੋਂ ਆਇਆ ਸੀ, ਉਸਨੂੰ ਪਛਤਾਵਾ ਹੋਇਆ ਕਿ ਉਹ ਕਿਉਂ ਨ ਗੁਰੂ ਜੀ ਲਈ ਅੰਬ ਲੈ ਕੇ ਆਇਆ। ਕਾਬਲ ਦੀ ਸੰਗਤ ਦੇ ਅੰਬ ਪ੍ਰਸ਼ਾਦ ਵਜੋਂ ਸੰਗਤ ਵਿਚ ਵਰਤਾਏ ਗਏ। ਪਰ ਭਾਈ ਕੂਰਮ ਨੇ ਅੰਬ ਚੂਪਣ ਦੀ ਥਾਂ ਅਗਲੀ ਸਵੇਰ ਗੁਰੂ ਜੀ ਨੂੰ ਭੇਂਟ ਕਰ ਦਿੱਤਾ। ਗੁਰੂ ਜੀ ਨੇ ਉਸਨੂੰ ਕਿਹਾ, "ਇਹ ਪ੍ਰਸ਼ਾਦ ਹੈ, ਤੂੰ ਛਕ ਲੈ। ਤੈਥੋਂ ਅਸੀਂ ਅੰਬ ਸੱਤਵੇਂ ਜਾਮੇ ਵਿੱਚ ਚੂਪਾਂਗੇ।" ਇਸ ਮਹਾਂ ਵਾਕ ਦੇ ਕਾਰਨ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਭਾਈ ਕੂਰਮ ਪਾਸੋਂ ਕਰੁੱਤੇ ਅੰਬ ਲੈਕੇ ਚੂਪੇ।

**ਜਸਪਾਲ ਭਾਈ ਕੇ** : ਇਸ ਅਸਥਾਨ ਤੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਇਕ ਸਿੱਖ ਭਾਈ ਸਾਗਰ ਨੇ ਲੰਗਰ ਜਾਰੀ ਕੀਤਾ ਸੀ। ਇਕ ਵਾਰ ਸੂਬਾ ਦੀਨ ਮੁਹੰਮਦ ਜਾਲੰਧਰ ਦਾ ਲਸ਼ਕਰ ਨਾਲ ਇਧਰ ਆਇਆ, ਨਾਲ ਗੁਰੂ ਘਰ ਦਾ ਪ੍ਰੇਮੀ ਦੀਵਾਨ ਹਕੂਮਤ ਰਾਇ ਸੀ। ਬਹੁਤ ਦੇਰ ਪਈ ਇਹ ਲਸ਼ਕਰ ਲੰਗਰ ਵਿਚ ਆਇਆ ਤੇ ਪੰਗਤਿ ਵਿਚ ਬੈਠ ਕੇ ਪ੍ਰਸ਼ਾਦ ਛਕਿਆ। ੨੦੦੦ ਵਿਘੇ ਜ਼ਮੀਨ ਤੇ 'ਗਰੀਬ ਨਗਰੀ' ਪਿੰਡ ਦੇ ਨਾਉਂ ਕਰਵਾ ਗਿਆ।

ਇਸ ਅਸਥਾਨ ਤੇ ਗੁਰੂ ਜੀ ਦੀ ਯਾਦ ਵਿਚ ਗੁਰਦਵਾਰਾ ਹੈ ਜਿਥੇ ਗੁਰੂ ਹਰਿ ਰਾਇ ਸਾਹਿਬ ਜੀ ਦੀ ਭਾਈ ਸਾਗਰ ਮੱਲ ਨੂੰ ਦਿੱਤੀ ਹੋਈ ਬਖਸ਼ਿਸ਼ ਇਕ ਜੋੜੀ ਤਖਤੇ ਅਤੇ ਇਕ ਲੋਹ (ਤਵੀ) ਹੈ।[15] ਇਸ ਵਾਰ ਗੁਰੂ ਜੀ ਕੀਰਤਪੁਰ ਤੋਂ ਰੋਪੜ, ਕੋਟਲਾ ਨਿਹੰਗ ਖਾਂ, ਮਾਛੀਵਾੜਾ, ਸਮਰਾਲਾ ਤੇ ਸਾਹਨੇਵਾਲ ਹੁੰਦੇ ਹੋਏ ਏਥੇ ਪਹੁੰਚੇ ਸਨ।

**ਦੁਸਾਂਝ ਮਸੰਦਾ** : ਪਲਾਹੀ ਤੋਂ ਹੁੰਦੇ ਹੋਏ ਗੁਰੂ ਜੀ ਮੁਕੰਦਪੁਰ ਪਹੁੰਚੇ। ਪਲਾਹੀ ਨੇੜੇ ਹੀ ਭਾਈ ਗੌਰੇ ਨੇ ਕਾਸਿਮ ਬੇਗ ਦੇ ਹੱਲੇ ਤੋਂ ਗੁਰੂ ਹਰਿ ਰਾਇ ਸਾਹਿਬ ਜੀ ਦੇ ਪਰਿਵਾਰ ਦੀ ਰੱਖਿਆ ਕੀਤੀ ਸੀ।

---

13. ਗਿਆਨ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ. ੬੦੭
14. ਸੰਤ ਵਿਸਾਖਾ ਸਿੰਘ, ਮਾਲਵਾ ਇਤਿਹਾਸ, ਪੰ. ੬੭
15. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰ. ੪੯੬

ਪਲਾਹੀ : ਇਹ ਫਗਵਾੜਾ ਰੇਲਵੇ ਸਟੇਸ਼ਨ ਤੋਂ ਤਿੰਨ ਮੀਲ ਉੱਤਰ ਵਿਚ ਹੈ। ਇਸ ਪਿੰਡ ਦੀ ਆਬਾਦੀ ਵਿਚ ਗੁਰੂ ਹਰਿ ਰਾਇ ਸਾਹਿਬ ਜੀ ਦਾ ਗੁਰਦੁਵਾਰਾ ਹੈ।[16]

ਮੁਕੰਦਪੁਰ : ਇਸ ਪਿੰਡ ਵਿਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਗੁਰਦੁਆਰਾ ਤਾਂ ਨਹੀਂ, ਪਰ ਹਕੀਮਪੁਰ ਪਿੰਡ ਤੋਂ ਉੱਤਰ ਵੱਲ ਦੋ ਫਰਲਾਂਗ ਤੇ ਸ੍ਰੀ ਗੁਰੂ ਹਰਿ ਰਾਇ ਸਾਹਬਿ ਜੀ ਦਾ ਗੁਰਦੁਵਾਰਾ ਹੈ। ਕੀਰਤਪੁਰ ਤੋਂ ਕਰਤਾਰਪੁਰ ਜਾਂਦੇ ਹੋਏ ਗੁਰੂ ਜੀ ਇਥੇ ਕੁਝ ਦਿਨ ਠਹਿਰੇ ਸਨ। ਜਿਹੜੀਆਂ ਨਿੰਮਾਂ ਅਤੇ ਪਿਪਲਾਂ ਨਾਲ ਗੁਰੂ ਸਾਹਿਬ ਦੇ ਘੋੜੇ ਬੱਧੇ ਸਨ, ਉਹ ਦਰਖਤ ਮੌਜੂਦ ਹਨ।[17]

ਉਥੋਂ ਗੁਰੂ ਜੀ ਹਾਦੀਆਬਾਦ, ਫਗਵਾੜਾ, ਕਰਤਾਰਪੁਰ, ਬਾਬਾ ਬਕਾਲਾਹੁੰਦੇ ਹੋਏ ਗੋਇੰਗਵਾਲ ਪਹੁੰਚੇ। ਦਾਰਾ ਸ਼ਿਕੋਹ ਜਦੋਂ ਔਰੰਗਜ਼ੇਬ ਤੋਂ ਹਾਰ ਖਾਕੇ ਪੰਜਾਬ ਵੱਲ ਆਇਆ ਸੀ ਤਾਂ ਉਸ ਨੂੰ ਗੋਇੰਦਵਾਲ ਗੁਰੂ ਜੀ ਨੇ ਸ਼ਰਨ ਦਿੱਤੀ ਸੀ, ਤੇ ਮਗਰ ਆ ਰਹੀ ਫੌਜ ਨੂੰ ਰੋਕ ਕੇ ਲਾਹੌਰ ਵੱਲ ਚਲੇ ਜਾਣ ਦਾ ਮੌਕਾ ਦੇ ਦਿੱਤਾ ਸੀ।

ਦਾਰਾ ਸ਼ਿਕੋਹ ਦੀ ਸਹਾਇਤਾ ਕਰਨ ਤੋਂ ਬਾਅਦ ਜਦ ਗੁਰੂ ਜੀ ਕੇਂਦਰੀ ਪੰਜਾਬ ਤੇ ਕਸ਼ਮੀਰ ਗਏ ਤਾਂ ਉਹਨਾਂ ਜੋ ਥਾਵਾਂ ਵੇਖੀਆਂ, ਉਹਨਾਂ ਵਿਚ ਨਨਕਾਣਾ ਸਾਹਿਬ, ਚੂਹੜਕਾਨਾ, ਕਰਤਾਰਪੁਰ (ਰਾਵੀ) ਗਲੋਟੀਆ ਖੁਰਦ, ਚੁਪਗੜ੍ਹ, ਮੋਟਾ ਟਾਂਡਾ, ਅਖਨੂਰ, ਜੰਮੂ, ਪਠਾਨਕੋਟ ਵੀ ਸ਼ਾਮਿਲ ਸਨ, ਜਿਧਰ ਦੀ ਹੁੰਦੇ ਹੋਏ ਉਹ ਵਾਪਸ ਕੀਰਤਪੁਰ ਆਏ।

ਨਨਕਾਣਾ ਸਾਹਿਬ : ਗੁਰੂ ਹਰਿ ਰਾਇ ਸਾਹਿਬ ਜੀ ਜਨਮ-ਅਸਥਾਨ ਗੁਰੂ ਨਾਨਕ ਦੇਵ ਜੀ ਪਹੁੰਚੇ ਤੇ ਆਮ ਸਿੱਖਾਂ ਵਾਂਗ ਸ਼ਰਧਾ ਪੂਰਵਕ ਸੇਵਾ ਵਿਚ ਰਹੇ। ਉਥੇ ਹੀ ਆਪ ਜੀ ਨੇ ਆਪਣੇ ਖੰਡੇ ਉਪਰ "ਸ੍ਰੀ ਗੁਰੂ ਨਾਨਕ ਦੇਵ ਜੀ ਸਹਾਇ" ਲਿਖਵਾਇਆ ਹੈ, ਜੋ ਅੱਜਕੱਲ ਕਰਤਾਰਪੁਰ ਹੈ।

ਗਲੋਟੀਆ ਖੁਰਦ : ਇਹ ਨਗਰ ਗੁੱਜਰਾਂਵਾਲੇ ਰੇਲਵੇ ਸਟੇਸ਼ਨ ਤੋਂ ੧੨ ਮੀਲ ਹੈ। ਉਂਝ ਇਹ ਪਿੰਡ ਥਾਨਾ ਡਸਕਾ ਜ਼ਿਲਾ ਸਿਆਲਕੋਟ ਦਾ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸਿਆਲਕੋਟ ਤੋਂ ਭਾਈ ਨੰਦ ਲਾਲ ਪੁਰੀ ਦੀ ਸ਼ਰਧਾ ਵੱਸ ਆਏ। ਗੁਰੂ ਜੀ ਨੇ ਨੰਦ ਲਾਲ ਪੁਰੀ ਨੂੰ ਕਿਹਾ : ਕੇਸ ਨਹੀਂ ਕਟਾਣੇ, ਤੰਮਾਕੂ ਨਹੀਂ ਸੇਵਣਾ, ਟੋਪੀ ਨਹੀਂ ਪਹਿਣਨੀ। ਤੁਹਾਡਾ ਘਰ ਧਰਮੀ ਕਹਿਲਾਏਗਾ। ਇਸ ਦਾ ਲੜਕਾ ਭਾਗ ਮੱਲ ਤੇ ਪੋਤਰਾ ਧਰਮੀ ਹਕੀਕਤ ਰਾਏ ਧਰਮ ਵਿਚ ਪੱਕੇ ਸਾਬਿਤ ਹੋਏ ਤੇ ਗੁਰੂ ਘਰ ਦੇ ਪ੍ਰੀਤੀਵਾਨ ਹੋਏ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ, ਜਿੱਥੇ ਜਿੱਥੇ ਵੀ ਗਏ, ਸਭ ਥਾਵਾਂ ਉਪਰ ਗੁਰੂ ਜੀ ਦੀਆਂ ਯਾਦਗਾਰਾਂ ਭਾਵੇਂ ਨਹੀਂ, ਪਰ ਉੱਘੀਆਂ ਥਾਵਾਂ ਤੇ ਸ਼ਾਨਦਾਰ ਗੁਰ-ਅਸਥਾਨ ਉਸਾਰੇ ਗਏ ਹਨ।

---

16. ਉਹੀ, ਪੰਨਾ. ੭੫੫
17. ਉਹੀ, ਪੰ. ੬੯੨

**ਅਮਰਗੜ੍ਹ** : ਇਹ ਪਿੰਡ ਬਠਿੰਡਾ ਜ਼ਿਲ੍ਹੇ ਵਿੱਚ ਗੋਨਿਆਣਾ ਕਸਬੇ ਤੋਂ ਤਿੰਨ ਮੀਲ ਉੱਤਰ-ਪੂਰਬ ਵਿੱਚ ਸਥਿਤ ਹੈ। ਇੱਥੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਯਾਦ ਵਿੱਚ ਗੁਰਦੁਆਰਾ ਵਿਦਿਆਸਰ ਪਾਤਸ਼ਾਹੀ ਸੱਤਵੀਂ ਹੈ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਜਦੋਂ ਭੋਖੜੀ (ਹੁਣ ਹਰਿ ਰਾਇਪੁਰ) ਆ ਕੇ ਠਹਿਰੇ ਸਨ ਤਾਂ ਉਹ ਇਸ ਪਿੰਡ ਵਿੱਚ ਵੀ ਆਏ ਸਨ। ਇਸ ਪਿੰਡ ਨੂੰ ਉਸ ਵੇਲੇ ਝਬਲੁੱਟੀ ਕਿਹਾ ਜਾਂਦਾ ਸੀ।

**ਚਣੌਲੀ** : ਇਸ ਪਿੰਡ ਨੂੰ ਚਰਨੌਲੀ ਵੀ ਕਿਹਾ ਜਾਂਦਾ ਹੈ। ਇਹ ਕੀਰਤਪੁਰ ਤੋਂ ੧੦ ਕਿਲੋਮੀਟਰ ਉੱਤਰ-ਪੂਰਬ ਨੂਰਪੁਰ ਬੇਦੀ ਸੜਕ 'ਤੇ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਦੁਆਬਾ ਬਿਸਤ ਜਲੰਧਰ ਤੋਂ ਆਉਂਦੇ ਹੋਏ ਇਸ ਅਸਥਾਨ 'ਤੇ ਠਹਿਰੇ ਸਨ। ਪਿੰਡ ਵਿੱਚ ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਪਾਤਸ਼ਾਹੀ ਸੱਤਵੀਂ ਸੁਸ਼ੋਭਿਤ ਹੈ। ਵਰਤਮਾਨ ਇਮਾਰਤ ੧੯੭੭ ਈਸਵੀ ਵਿੱਚ ਬਣਾਈ ਗਈ ਸੀ।

**ਸੰਧਵਾਂ** : ਇਹ ਫਗਵਾੜਾ ਤੋਂ ੧੪ ਕਿਲੋਮੀਟਰ ਉੱਤਰ-ਪੂਰਬ ਵਿੱਚ ਜ਼ਿਲ੍ਹਾ ਨਵਾਂ ਸ਼ਹਿਰ ਵਿੱਚ ਹੈ। ਇਸ ਪਿੰਡ ਵਿੱਚ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੀ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ। ਗੁਰੂ ਸਾਹਿਬ ਕਰਤਾਰਪੁਰ ਤੋਂ ਕੀਰਤਪੁਰ ਨੂੰ ਜਾਂਦੇ ਹੋਏ ਇਸ ਪਿੰਡ ਵਿੱਚ ਠਹਿਰੇ ਸਨ। ਜਿਸ ਥਾਂ ਗੁਰੂ ਸਾਹਿਬ ਠਹਿਰੇ ਸਨ, ਉਸ ਥਾਂ 'ਤੇ ਗੁਰਦੁਆਰਾ ਡੰਡਾ ਸਾਹਿਬ ਸ੍ਰੀ ਗੁਰੂ ਹਰਿ ਰਾਇ ਸਾਹਿਬ ਸੁਸ਼ੋਭਿਤ ਹੈ। ਇਸ ਥਾਂ 'ਤੇ ਗੁਰੂ ਜੀ ਉਡੀਕ ਕਰ ਰਹੀ ਸੰਗਤ ਨੂੰ ਮਿਲਣ ਲਈ ਰੁਕੇ ਸਨ। ਉਥੇ ਰੁਕਣ ਸਮੇਂ ਗੁਰੂ ਸਾਹਿਬ ਜੀ ਨੇ ਆਪਣਾ ਡੰਡਾ ਜ਼ਮੀਨ ਵਿੱਚ ਗੱਡ ਦਿੱਤਾ, ਜੋ ਮਗਰੋਂ ਫੁੱਟ ਕੇ ਦਰੱਖ਼ਤ ਬਣ ਗਿਆ। ਅੱਜ ਵੀ ਉਹ ਦਰੱਖ਼ਤ ਦਾ ਸੁੱਕਾ ਤਣਾ ਗੁਰਦੁਆਰੇ ਦੇ ਹਾਲ ਕਮਰੇ ਵਿੱਚ ਦੇਖਿਆ ਜਾ ਸਕਦਾ ਹੈ।

**ਹਕੀਮਪੁਰ** : ਇਹ ਪਿੰਡ ਬੰਗਾ ਤੋਂ ੯ ਕਿਲੋਮੀਟਰ ਦੱਖਣ-ਪੂਰਬ ਵਿੱਚ ਸਥਿਤ ਹੈ। ਇਸ ਅਸਥਾਨ 'ਤੇ ਗੁਰੂ ਨਾਨਕ ਦੇਵ ਜੀ ਵੀ ਤੇ ਗੁਰੂ ਹਰਿ ਰਾਇ ਸਾਹਿਬ ਵੀ ਆਏ ਸਨ। ਸੱਤਵੇਂ ਪਾਤਸ਼ਾਹ ਕਰਤਾਰਪੁਰ ਤੋਂ ਕੀਰਤਪੁਰ ਆਉਂਦੇ ਜਾਂਦੇ ਇਥੇ ਠਹਿਰੇ ਸਨ। ਇਸ ਪਿੰਡ ਦੇ ਉੱਤਰ ਵਿੱਚ ਇਕ ਕਿਲੋਮੀਟਰ ਦੀ ਦੂਰੀ 'ਤੇ ਗੁਰਦੁਆਰਾ ਹੈ, ਜਿਸ ਨੂੰ ੧੯੭੪ ਈਸਵੀ ਵਿੱਚ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਨੇ ਬਣਵਾਇਆ ਸੀ। ਇਹ ਗੁਰਦੁਆਰਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਿਤ ਹੈ ਪਰ ਇਸ ਦੀ ਦੇਖ-ਰੇਖ ਦੀ ਜ਼ਿੰਮੇਵਾਰੀ ਹਰੀਆਂ ਵੇਲਾਂ ਵਾਲੇ ਬਾਬਾ ਨਿਹਾਲ ਸਿੰਘ ਦੇ ਤਰੁਣਾ ਦਲ ਦੇ ਨਿਹੰਗ ਕਰਦੇ ਹਨ।

**ਹਰਿਰਾਇਪੁਰ** : ਇਸ ਪਿੰਡ ਦਾ ਪਹਿਲਾ ਨਾਮ ਭੋਖੜੀ ਸੀ। ਇਹ ਪਿੰਡ ਬਠਿੰਡਾ ਤੋਂ ੧੯ ਕਿਲੋਮੀਟਰ ਉੱਤਰ ਵਿੱਚ ਗੋਨਿਆਣਾ-ਕੋਟਕਪੂਰਾ ਸੜਕ 'ਤੇ ਹੈ। ਸ੍ਰੀ ਗੁਰੂ ਹਰਿ ਰਾਇ ਸਾਹਿਬ ਮਾਲਵਾ ਦੌਰੇ ਸਮੇਂ ਇਸ ਪਿੰਡ ਵਿੱਚ ਠਹਿਰੇ ਸਨ। ਇਸ ਪਿੰਡ ਵਿੱਚ ਨਿਵਾਸ ਸਮੇਂ ਗੁਰੂ ਹਰਿ ਰਾਇ ਸਾਹਿਬ ਦੇ ਚੌਰ ਬਰਦਾਰ ਭਾਈ ਜੱਸਾ ਨੇ ਭਾਈ ਭਗਤੂ

ਦੇ ਪੁੱਤਰ ਗੌਰਾ ਨੂੰ ਭਾਈ ਭਗਤੂ ਦੀ ਜਵਾਨ ਵਿਧਵਾ ਨਾਲ ਵਿਆਹ ਕਰਾਉਣ ਦੀ ਆਗਿਆ ਲਈ ਬੇਨਤੀ ਕੀਤੀ। ਭਾਈ ਗੌਰਾ ਨੇ ਬੁਰਾ ਮਨਾਇਆ ਤੇ ਫਿਰ ਆਪਣੇ ਸਾਥੀਆਂ ਕੋਲੋਂ ਭਾਈ ਜੱਸਾ ਨੂੰ ਮਰਵਾ ਦਿੱਤਾ। ਗੁਰੂ ਸਾਹਿਬ ਨੇ ਭਾਈ ਗੌਰੇ ਨੂੰ ਮੱਥੇ ਲੱਗਣੋਂ ਮਨ੍ਹਾ ਕਰ ਦਿੱਤਾ ਪਰ ਭਾਈ ਗੌਰਾ ਗੁਰੂ ਜੀ ਦੇ ਮਗਰ-ਮਗਰ ਹੀ ਰਿਹਾ ਤੇ ਦੁਆਬੇ ਵਿੱਚ ਜਾਂਦਿਆਂ ਜਦੋਂ ਮੁਗ਼ਲਾਂ ਨੇ ਗੁਰੂ ਜੀ ਦੇ ਪਰਿਵਾਰਾਂ 'ਤੇ ਹਮਲਾ ਕੀਤਾ ਤਾਂ ਬੜੀ ਬਹਾਦਰੀ ਨਾਲ ਰੱਖਿਆ ਕੀਤੀ। ਭਾਈ ਗੌਰਾ ੧੬੫੨ ਈ: ਵਿੱਚ ਚੜ੍ਹਾਈ ਕਰ ਗਿਆ।

ਭਾਈ ਜੱਸੇ ਦੇ ਕਤਲ ਪਿੱਛੋਂ ਗੁਰੂ ਜੀ ਭੋਖੜੀ ਤੋਂ ਚਲੇ ਗਏ ਪਰ ਪਿੰਡ ਵਾਲਿਆਂ ਦੀ ਬੇਨਤੀ ਉਪਰ ਭੋਖੜੀ ਤੇ ਜੰਡਾਂਵਾਲੇ ਵਿਚਕਾਰ ਟਿਕੇ ਰਹੇ ਜਿੱਥੇ ਗੁਰ ਅਸਥਾਨ ਬਣਿਆ ਹੋਇਆ ਹੈ।

# ਸ੍ਰੀ ਗੁਰੂ ਹਰਿ ਰਾਇ ਜੀ ਦਾ ਜੀਵਨ-ਬਿਉਰਾ

1. ਜਨਮ : ਮਾਘ ਸੁਦੀ 13, 1686 ਬਿਕਰਮੀ (1630 ਈਸਵੀ)
2. ਸ਼ਾਦੀ : 17 ਹਾੜ, 1697 ਬਿਕਰਮੀ (1640 ਈਸਵੀ)
3. ਮੁਕਲਾਵਾ : 1699 ਬਿਕ੍ਰਮੀ (1642 ਈ.)
4. ਗੁਰਗੱਦੀ : ਚੇਤ ਵਦੀ 13, 1701 ਬਿਕਰਮੀ (1644 ਈ.)
5. ਗੁਰੂ ਹਰਿ ਗੋਬਿੰਦ ਜੋਤੀ ਜੋਤ ਸਮਏ : ਚੇਤ ਸੁਦੀ ਪੰਚਮੀ, 1701 ਬਿ. (1644 ਈ.)
6. ਸ੍ਰੀ ਗੁਰੂ ਹਰਿ ਰਾਇ ਜੀ ਦਾ ਨਾਹਣ ਜਾਣਾ : 1702 ਬਿ. (1645)
7. ਪੰਜਾਬ ਵਿਚ ਕਾਲ ਪੈ ਜਾਣਾ : 1703 ਬਿ. (1646 ਈ.)
8. ਜਨਮ ਬਾਬਾ ਰਾਮ ਰਾਏ ਜੀ : ਚੇਤਰ ਵਦੀ ਪੰਚਮੀ 1703 ਬਿ. (1647 ਈ.)
9. ਪੀਰ ਹਸ਼ਨ ਅਲੀ ਤੇ ਸੇਖ ਅਬੂ ਮੋਰਾਹੀ ਦਾ ਸ੍ਰੀ ਗੁਰੂ ਹਰਿ ਰਾਇ ਜੀ ਦੇ ਦਰਬਾਰ ਆਉਣਾ : 1705 ਬਿ. (1648 ਈ.)
10. ਜਨਮ ਬੀਬੀ ਰੂਪ ਕੁਇਰ : ਵਿਸਾਖ ਸੁਦੀ ਸਤਮੀ, 1706 ਬਿ. (1649 ਈ.)
11. ਦਾਰਾ ਦਾ ਰਾਜ਼ੀ ਹੋਣਾ ਤੇ ਸੁਗਾਤਾਂ ਭੇਜਣੀਆਂ 1707 ਬਿ. (1650 ਈ.)
12. ਭਗਤ ਗਿਰ ਦਾ ਗੁਰੂ ਕਾ ਸਿੱਖ ਬਣਨਾ : 1707 ਬਿ. (1650 ਈ.)
13. ਕਰਤਾਰਪੁਰ ਦੁਆਬੇ ਦੀ ਪਹਿਲੀ ਯਾਤਰਾ : 1652 ਈ.
14. ਗੁਰੂ ਜੀ ਦੀ ਮਾਲਵਾ ਯਾਤਰਾ : 1710 ਬਿ. (1653 ਈ.)
15. ਸ੍ਰੀ ਗੁਰੂ ਜੀ ਦੇ ਪਰਿਵਾਰ ਉਪਰ ਕਾਸਿਮ ਖਾਂ ਦਾ ਹੱਲਾ (1710 ਬਿ.) 1653 ਈ.
16. ਧੀਰਮੱਲ ਦੇ ਲੜਕੇ ਦੇ ਵਿਆਹ ਸਮੇਂ ਕਰਤਾਰਪੁਰ ਜਾਣਾ : 13 ਮੱਘਰ 1711 ਬਿ. (1654 ਈ.)
17. ਭਾਈ ਭਗਤੂ ਦਾ ਚਲਾਣਾ : 1655 ਈ.
18. ਭਾਈ ਫੇਰੂ ਦਾ ਸਿੱਖ ਬਣਨਾ 1656 ਈ.
19. ਜਨਮ ਹਰਿ ਕ੍ਰਿਸ਼ਨ ਜੀ ਦਾ : 7 ਜੁਲਾਈ, 1656 ਈ.
20. ਦਾਰਾ ਸ਼ਿਕੋਹ ਦੀ ਸ਼ਾਮੂਗੜ੍ਹ ਵਿਚ ਔਰੰਗਜ਼ੇਬ ਹੱਥੋਂ ਹਾਰ : 1658 ਈ.
21. ਦਾਰਾ ਸ਼ਿਕੋਹ ਦੀ ਗੁਰੂ ਜੀ ਵਲੋਂ ਸਹਾਇਤਾ : 1658 ਈ.
22. ਸ੍ਰੀ ਗੁਰੂ ਜੀ ਦੀ ਕਸ਼ਮੀਰ ਯਾਤਰਾ : 19 ਮਈ 1660 ਈ.
23. ਬਾਲੂ ਹਸਨੇ ਦਾ ਚਲਾਣਾ : 2 ਦਸੰਬਰ 1660 ਈ.
24. ਰਾਮ ਰਾਇ ਨੂੰ ਦਿੱਲੀ ਦਰਬਾਰ ਭੇਜਣਾ : 2 ਵਿਸਾਖ 1718 ਬਿ. (1661 ਈ.)
25. ਰਾਮਾਂ ਰਾਇ ਦਾ ਰੋਪੜ ਪਹੁੰਚਣਾ : ਜੇਠ 1718 ਬਿ. (1661 ਈ.)
26. ਸ੍ਰੀ ਹਰਿ ਕ੍ਰਿਸ਼ਨ ਨੂੰ ਗੁਰਗੱਦੀ ਦੇਣੀ : ਕੱਤਕ ਵਦੀ 8, 1718 ਬਿ. (1661 ਈ.)
27. ਸ੍ਰੀ ਗੁਰੂ ਹਰਿ ਰਾਇ ਜੀ ਜੋਤੀ ਜੋਤ ਸਮਾਏ : ਕੱਤਕ ਵਦੀ 9, 1718 ਬਿ. 1661 ਈ.
28. ਧੀਰਮੱਲ ਨੇ ਕੀਰਤਪੁਰ ਅਫਸੋਸ ਲਈ ਪਹੁੰਚਣਾ : 1661 ਈ.

# ਪੁਸਤਕ ਸੂਚੀ (ਪੰਜਾਬੀ)


1. ਅਰਜਨ ਦੇਵ, ਗੁਰੂ (ਸੰਪਾਦਿਤ), ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ
2. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਕੀਆਂ, ਸਿੰਘ ਬ੍ਰਦਰਜ਼ 1995
3. ਸ਼ਮਸ਼ੇਰ ਸਿੰਘ ਅਸ਼ੋਕ, ਨੀਸ਼ਾਣ ਤੇ ਹੁਕਮ ਨਾਮੇ, ਸਿੱਖ ਇਤਿਹਾਸ ਰੀਸਰਚ ਬੋਰਡ, 1967
4. ਸਤਿਬੀਰ ਸਿੰਘ, ਨਿਰਭਉ ਨਿਰਵੈਰ, ਨਿਊ ਬੁੱਕ ਕੰਪਨੀ, ਜਾਲੰਧਰ, 1996
5. ਸੀਤਲ, ਸੋਹਣ ਸਿੰਘ, ਸਿੱਖ ਇਤਿਹਾਸ ਦੇ ਸੋਮੇ, ਲੁਧਿਆਣਾ, 1982 (ਭਾਗ I, II)
6. ਹਰਿੰਦਰ ਸਿੰਘ ਮਹਿਬੂਬ, ਸਹਿਜੇ ਰਚਿਓ ਖਾਲਸਾ, ਗੜ੍ਹਦੀਵਾਲਾ, 1986
7. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, (ਸੰਪਾਦਿਤ ਡਾ. ਰਤਨ ਸਿੰਘ ਜੱਗੀ—ਪਰਖ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ 1972
8. ਕਾਨ੍ਹ ਸਿੰਘ, ਭਾਈ, ਮਹਾਨ ਕੋਸ਼, ਭਾਸ਼ਾ ਵਿਭਾਗ ਤੀਜੀ ਵਾਰ, 1974
9. ਕਰਤਾਰ ਸਿੰਘ ਚਾਵਲਾ, ਸੂਰਜ ਪ੍ਰਕਾਸ਼ (ਜੀਵਨ ਦਸ ਗੁਰੂ), ਖਾਲਸਾ ਬ੍ਰਦਰਜ਼, ਅੰਮ੍ਰਿਤਸਰ, 1996
10. ਗਿਆਨ ਸਿੰਘ, ਗਿਆਨੀ, ਤਵਾਰੀਖ ਗੁਰੂ ਖਾਲਸਾ, ਭਾਸ਼ਾ ਵਿਭਾਗ, 1970
11. ਗੁਰਦਾਸ, ਭਾਈ; ਵਾਰਾਂ, (ਸੰ. ਅਮਰ ਸਿੰਘ ਚਾਕਰ) ਸ੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, 1994
12. ਠਾਕਰ ਸਿੰਘ ਗਿਆਨੀ, ਸ੍ਰੀ ਗੁਰਦੁਆਰਾ ਦਰਸ਼ਨ, ਅੰਮ੍ਰਿਤਸਰ, 1923
13. ਤੇਜਾ ਸਿੰਘ ਸੋਢੀ, ਚੂੜਾਮਣੀ ਭਾਈ ਸੰਤੋਖ ਸਿੰਘ ਦੇ ਸ੍ਰੀ ਸੂਰਜ ਪ੍ਰਕਾਸ਼ ਦਾ ਵਾਰਤਕ ਟੀਕਾ ਅਰਥਾਤ ਮੁਕੰਮਲ ਤਵਾਰੀਖ ਗੁਰੂ ਖਾਲਸਾ, ਭਾਈ ਚਤਰ ਸਿੰਘ ਜੀਵਨ ਸਿੰਘ, ਤੇਰਵੀ ਐਡੀਸ਼ਨ, 1998
14. ਤਰਲੋਕ ਸਿੰਘ, ਗਿਆਨੀ, ਸੋਢੀ ਚਮਤਕਾਰ, (ਸੂਰਜ ਪ੍ਰਕਾਸ਼ ਦਾ ਵਾਰਤਕ ਟੀਕਾ) ਭਾਈ ਜਵਾਹਰ ਸਿੰਘ ਕਿਰਪਾਲ ਸਿੰਘ, ਅੰਮ੍ਰਿਤਸਰ।
15. ਤਾਰਾ ਸਿੰਘ ਨਰੋਤਮ, ਸ੍ਰੀ ਗੁਰੂ ਤੀਰਥ ਸੰਗ੍ਰਹਿ, 1884
16. ਪਦਮ, ਪਿਆਰਾ ਸਿੰਘ, ਸੰਖੇਪ ਸਿੱਖ ਇਤਿਹਾਸ, ਪਟਿਆਲਾ, 1963
17. ਬਾਵਾ ਕਿਰਪਾਲ ਦਾਸ, ਮਹਿਮਾ ਪ੍ਰਕਾਸ਼ (ਵਾਰਤਕ)
19. ਭਗਤ ਸਿੰਘ, ਗੁਰਬਿਲਾਸ ਪਾਤਸ਼ਾਹੀ ੬
20. ਰਣਧੀਰ ਸਿੰਘ, ਭਾਈ; ਗੁਰ ਪ੍ਰਣਾਲੀਆਂ
21. ਰਣਧੀਰ ਸਿੰਘ, ਭਾਈ (ਸੰਪਾਦਿਤ), ਸ਼ਬਦਾਰਥ ਦਸਮ ਗ੍ਰੰਥ, ਪੋਥੀ, ਪਹਿਲੀ ਤੇ ਦੂਜੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ 1985
22. ਵਿਸਾਖਾ ਸਿੰਘ, ਸੰਤ, ਮਾਲਵਾ ਇਤਿਹਾਸ, ਭਾਈ ਚਤਰ ਸਿੰਘ ਜੀਵਨ ਸਿੰਘ, 1998

# *BOOKS (ENGLISH)*

1. A. C. Bannerjee, Dr. Guru Nanak to Guru Gobind Singh.
2. Ernest Trumpp, Dr. The Adi Grranth.
3. Gokal Chand, Narang, Dr. Glorious History of Sikhism, New Delhi, 1972.
4. Gopal Singh, Dr., A History of the Sikh People, world Book centre, 1988.
5. Harbans Singh, Heritage of the Sikhs, Manohar Publications, New Delhi, 1983. —Encyclopaedia of Sikhism, Punjabi University, Patiala, 1992.
6. Hari Ran Gupta, Dr. History of Sikhs, U.C. Kapur & Sins, 1973.
7. Max Arthur Macauliffe, The Sikh Religion, S. Chand Vol. III
8. Sayyed M. Latif, History of the Punjab, Eurasia Publishing House, 1964, New Delhi.
9. Surjit Singh Gandhi, History of the Sikh Gurus, Gurdas Kapur & Sons, New Delhi, 1978.
10. Sarkar, Jadu Nath, History of Auurangzeb, Vol. III
11. Teja Singh, Ganda Singh, A short History of the Sikhs, Vo. I Punjabi university, 1994.

# ਸੋਢੀ ਪਾਤਸ਼ਾਹਾਂ ਦੀ ਬੰਸਾਵਲੀ

ਸ੍ਰੀ ਹਰਿਦਾਸ ਜੀ

(ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ) (24.9.1534 ਤੋਂ 1.9.1581) (ਗੁਰਿਆਈ : 29.9.1574)

ਪ੍ਰਿਥੀ ਚੰਦ (1558 ਤੋਂ 1618 ਈ:)

ਮਿਹਰਵਾਨ (9.1.1581 ਤੋਂ 18.1.1640

(ਮ੍ਰਿਤੂ 16.4.1696 ਹਰਿ ਜੀ
(ਗੁਰੂ ਹਰ ਸਹਾਇ ਕੋਠਾ ਗੁਰੂ ਦੇ ਸੋਢੀ ਆਦਿਕ)

ਮਹਾਂਦੇਵ ਜੀ

ਸ੍ਰੀ ਗੁਰੂ ਅਰਜਨ ਦੇਵ ਜੀ (ਪੰਜਵੇਂ ਗੁਰੂ) (15.4.1563 ਤੋਂ 30.5.1605) ਗੁਰਿਆਈ 1.9.1581

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (19.6.1595 ਤੋਂ 3.3.1644) (ਗੁਰਿਆਈ 25.5.1605)
(ਛੇਵੇਂ ਗੁਰੂ)

ਬਾਬਾ ਗੁਰਦਿੱਤਾ ਜੀ
(15.11.1613 ਤੋਂ 15.3.1638)

ਧੀਰਮੱਲ

ਸ੍ਰੀ ਗੁਰੂ ਹਰਿ ਰਾਇ ਜੀ (ਸਤਵੇਂ ਗੁਰੂ)
16.1.1630 ਤੋਂ 6.10.1661) ਗੁਰਿਆਈ (3.3.1644)

ਰਾਮ ਰਾਇ
11.3.1646 ਤੋਂ 4.9.1687

ਰੂਪ ਕੌਰ
(ਜਨਮ 8.4.1649)

ਅਮਰ ਸਿੰਘ
(ਦਿਆਲਪੁਰ ਸੋਢੀਆਂ ਦੀ ਬੰਸ)

(ਅੱਠਵੇਂ ਗੁਰੂ) ਸ੍ਰੀ ਹਰਿਕ੍ਰਿਸ਼ਨ
(7.7.56 ਤੋਂ 30.3.64)
(ਗੁਰਆਇ 6.10.1661)

ਐਣੀ ਰਾਇ

ਬਾਬਾ ਅਟੱਲ

ਸੂਰਜ ਮੱਲ
9.6.1617 ਜਨਮ)

ਦੀਪ ਚੰਦ

ਗੁਲਾਬ ਰਾਇ ਸਿਆਮ ਚੰਦ
ਅਨੰਦਪੁਰ ਦੇ ਸੋਢੀ

ਗੁਰੂ ਤੇਗ ਬਹਾਦਰ ਜੀ
(1.4.1621 ਤੋਂ 11.11.1675
(ਨੌਵੇਂ ਗੁਰੂ) ਗੁਰਿਆਈ (11.8.1664)

ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਦਸਵੇਂ ਗੁਰੂ)
(22.12.66 ਤੋਂ 7.10.1708) ਗੁਰਿਆਈ (29.3.1676)

ਸਾਹਿਬਜ਼ਾਦਾ ਅਜੀਤ ਸਿੰਘ
26.1.87 ਤੋਂ
7.12.1705

ਜੁਝਾਰ ਸਿੰਘ
14.3.91 ਤੋਂ
7.12.1705

ਜੋਰਾਵਰ ਸਿੰਘ
17.11.98 ਤੋਂ
12.12.1705

ਫਤਿਹ ਸਿੰਘ
25.1.1699 ਤੋਂ
12.12.1705

ਗਿਆਰਵੇਂ ਗੁਰੂ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ
ਗੁਰਗੱਦੀ ਮਿਲੀ 6 ਅਕਤੂਬਰ 1708

# ਡਾ. ਗੁਰਚਰਨ ਸਿੰਘ ਔਲਖ ਦੀਆਂ ਰਚਨਾਵਾਂ ਦਾ ਵੇਰਵਾ

| | |
|---|---|
| ਕਾਵਿ-ਰਚਨਾਵਾਂ | 1-ਕਰਵਟਾਂ (1975)<br>ਅਮਨ ਪਬਲੀਕੇਸ਼ਨਜ਼, ਜ਼ੀਰਾ। |
| | 2-ਉਦਾਸ ਮੌਸਮਾਂ 'ਚ (1990)<br>ਅਮਨ ਪਬਲੀਕੇਸ਼ਨਜ਼, ਜ਼ੀਰਾ। |
| | 3-ਤੇਰੇ ਖਤ ਤੇਰੇ ਬੋਲ (1999)<br>ਅਮਨ ਪਬਲੀਕੇਸ਼ਨਜ਼, ਜ਼ੀਰਾ। |
| ਸੰਪਾਦਿਤ-ਕਾਵਿ ਰਚਨਾਵਾਂ | 4-ਕਿਰਨਾਂ ਦਾ ਕਾਫਲਾ (1987)<br>ਸਾਹਿਤ ਸਭਾ, ਜ਼ੀਰਾ। |
| | 5-ਬੱਬਰ ਕਾਵਿ-ਸੰਗ੍ਰਹਿ (1988)<br>ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| ਵਿਅੰਗ ਤੇ ਨਿਬੰਧ | 6-ਅੱਧੀ ਸਦੀ ਤੋਂ ਅੱਗੇ (1988)<br>ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ। |
| ਕਹਾਣੀ ਸੰਗ੍ਰਹਿ | 7-ਦੋਸਤੀ ਦੀ ਸਲੀਬ (2000)<br>ਲਾਹੌਰ ਬੁੱਕ ਸ਼ਾਪ, ਲੁਧਿਆਣਾ। |
| ਇਤਿਹਾਸ ਤੇ ਧਰਮ | 8-ਇਤਿਹਾਸ ਦਾ ਅਧਿਆਪਨ (1978)<br>ਪੰਜਾਬੀ ਯੂਨੀਵਰਸਿਟੀ, ਪਟਿਆਲਾ। |
| | 9-ਜ਼ੀਰਾ ਨਗਰ ਇਤਿਹਾਸ ਤੇ ਸਭਿਆਚਾਰ (1986)<br>ਲਾਹੌਰ ਬੁੱਕ ਸ਼ਾਪ, ਲੁਧਿਆਣਾ। |
| | 10-ਸ਼ਹੀਦ ਗੁਰਦਾਸ ਰਾਮ (1987)<br>ਗੁਰਦਾਸ ਰਾਮ ਮੈਮੋਰੀਅਲ ਕਮੇਟੀ, ਜ਼ੀਰਾ। |
| | 11-Babbar Akali Movement (1993)<br>ਅਮਨ ਪਬਲੀਕੇਸ਼ਨਜ਼, ਜ਼ੀਰਾ। |
| | 12-ਸ਼ਹੀਦ ਕਰਤਾਰ ਸਿੰਘ ਸਰਾਭਾ (1994)<br>ਪੰਜਾਬੀ ਯੂਨੀਵਰਸਿਟੀ, ਪਟਿਆਲਾ |
| | 13-ਖਾਲਸੇ ਦੀ ਸਿਰਜਨਾ (1999)<br>ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ |
| | 14-ਸ਼ੋਮਣੀ ਸ਼ਹੀਦ (2000)<br>ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ |
| | 15-ਸ਼ਹੀਦ ਭਗਤ ਸਿੰਘ ਦੇ ਇਨਕਲਾਬੀ ਤਜਰਬੇ (ਅਨੁਵਾਦ)(2000)<br>ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ |

16–ਗੁਰਸਿੱਖਿਆ ਤੇ ਸਿੱਖੀ (2001)

ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ

17–Ten Sikh Gurus (2001)

Bhai Chatar Singh Jiwan Singh. Asr.

18–ਬੈਠਿ ਖਡੂਰੇ ਜੋਤਿ ਜਗਾਈ (2001)

ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ

19–ਡਾ. ਹਰਨਾਮ ਸਿੰਘ ਜੀਵਨ ਤੇ ਰਚਨਾ (ਛਪਾਈ ਅਧੀਨ)

ਭਾਸ਼ਾ ਵਿਭਾਗ, ਪਟਿਆਲਾ।

20–ਇਨਕਲਾਬੀ ਸ਼ਹੀਦ ਊਧਮ ਸਿੰਘ (2001)

ਭਾਈ ਚਤਰ ਸਿੰਘ, ਜੀਵਨ ਸਿੰਘ

ਅਨੁਵਾਦ

21–ਸਿੱਖ ਇਤਿਹਾਸ (2002)

ਲਾਹੌਰ ਬੁੱਕ ਸ਼ਾਪ, ਲੁਧਿਆਣਾ।

22-Babbar Akali Movement (Second Edition) (2001)

National Book Shop Delhi.

ਜੀਵਨੀ

23–ਫੁੱਲ ਦੀ ਉਮਰ ਨ ਕੋਈ (1999)

ਅਮਨ ਪਬਲੀਕੇਸ਼ਨਜ਼, ਜ਼ੀਰਾ।

24–ਡਾ. ਸੁਰਜੀਤ ਪਾਤਰ ਦਾ ਕਾਵਿ ਸੰਸਾਰ (2002)

ਲਾਹੌਰ ਬੁੱਕ ਸ਼ਾਪ, ਲੁਧਿਆਣਾ।

25–ਨਾਮ ਅੰਮ੍ਰਿਤ ਖੰਡੇ ਦਾ ਅੰਮ੍ਰਿਤ

(ਸਾਲ 1997–98 ਦਾ ਟਰੈਕਟ (ਦੂਸਰਾ ਇਨਾਮ) ਡਾ. ਗੰਡਾ ਸਿੰਘ ਮੈਮੋਰੀਅਲ ਟਰਸੱਟ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

26–ਪ੍ਰਾਪਤ ਪੁਰਾਣੇ ਰਹਿਤ ਨਾਮੇ-ਮੁਲਾਂਕਣ

(ਸਾਲ 1999–2000 ਦਾ ਟਰੈਕਟ)

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ

ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ

ਲੇਖਕ ਦਾ ਪਤਾ :

**—ਡਾ. ਗੁਰਚਰਨ ਸਿੰਘ ਔਲਖ, ਐਮ.ਏ.ਪੀ.ਐਚ.ਡੀ.**

21/14, ਸੁਭਾਸ਼ ਕਾਲੋਨੀ, ਜ਼ੀਰਾ—142047